
ੴ ਸਤਿਗੁਰ ਪ੍ਰਸਾਦਿ


# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
# ਦਾ
# ਬਹੁਪੱਖੀ-ਅਧਿਐਨ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵੱਲੋਂ
ਕਰਵਾਈ ਗਈ ਲੇਖ ਪ੍ਰਤਿਯੋਗਤਾ

2003-2004

ਵਿਚ ਪਹਿਲਾ ਸਥਾਨ ਪ੍ਰਾਪਤ ਲੇਖ

ਪ੍ਰਿੰ. (ਡਾ.) ਇੰਦਰਜੀਤ ਸਿੰਘ 'ਵਾਸੂ'
203, ਅਰਬਨ ਐਸਟੇਟ
ਫਗਵਾੜਾ-144 632

2005

ਗੁਰੂ ਨਾਨਕ ਦੇਵ ਮਿਸ਼ਨ ਲੜੀ 526

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

# ਗੁਰੂ ਨਾਨਕ ਦੇਵ ਮਿਸ਼ਨ ਦੇ ਅਹੁਦੇਦਾਰ

**ਪ੍ਰਧਾਨ**
ਡਾ. ਭਗਤ ਸਿੰਘ
ਸਾਬਕਾ ਵਾਈਸ ਚਾਂਸਲਰ
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫੋਨ : (0175) 2212072

**ਸਕੱਤਰ**
ਡਾ. ਐਸ. ਐਸ. ਨੰਦਾ
ਪੀ. ਈ. ਐਸ. -1 (ਸੇਵਾ ਮੁਕਤ)
ਫੋਨ : (0175) 2215704, 2219475

**ਸਲਾਹਕਾਰ**
ਡਾ. ਗੁਰਚਰਨ ਸਿੰਘ
ਪ੍ਰੋਫੈਸਰ ਆਫ਼ ਪੰਜਾਬੀ (ਸੇਵਾ ਮੁਕਤ)
ਸਾਬਕਾ ਫੈਲੋ,
ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫੋਨ : (0175) 221473

ਡਾ. ਬ੍ਰਿਜਪਾਲ ਸਿੰਘ
ਸਾਬਕਾ ਪ੍ਰੋਫੈਸਰ ਆਫ਼ ਐਕਨਾਮਿਕਸ
ਲਾਲ ਬਹਾਦਰ ਸ਼ਾਸਤਰੀ ਨੈਸ਼ਨਲ ਅਕਾਡਮੀ
ਆਫ਼ ਐਡਮਿਨਸਟ੍ਰੇਸ਼ਨ, ਮਸੂਰੀ
ਫੋਨ : (0175) 2216738

ਜਥੇਦਾਰ ਹਰਬੰਸ ਸਿੰਘ ਮਾਨ, ਜੌੜਾ ਮਾਜਰਾ
ਸਾਬਕਾ ਐਮ. ਡੀ.
ਸੈਂਟਰਲ ਕੋਓਪਰੇਟਿਵ ਬੈਂਕ, ਪਟਿਆਲਾ
ਫੋਨ : (0175) 2216738

**ਇੰਚਾਰਜ ਪ੍ਰਕਾਸ਼ਨ**
ਕਰਨਲ (ਰਿ.) ਦੇਵਿੰਦਰ ਸਿੰਘ
ਫੋਨ : (0175) 2210809
ਮੋਬ.: 098156-08494

ਚੰਦਿਆਂ ਦੀ ਦਰ

ਭਾਰਤ
ਵਾਰਸ਼ਿਕ....................50.00
ਜੀਵਨ-ਪ੍ਰਯੰਤ.............500.00

ਵਿਦੇਸ਼
ਜੀਵਨ-ਪ੍ਰਯੰਤ...........1500.00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵੱਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ। (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜ਼ਰੂਰ ਪਾਉਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਮਾਲੀ ਸਹਾਇਤਾ ਪਟਿਆਲਾ ਸਥਿਤ ਕਿਸੇ ਵੀ ਬੈਂਕ ਦੇ ਚੈਕ ਜਾਂ ਡਰਾਫਟ ਜਾਂ ਮਨੀਆਰਡਰ, ਰਾਹੀਂ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਭੇਜੀ ਜਾ ਸਕਦੀ ਹੈ।

ਡਾ. ਐਸ. ਐਸ. ਨੰਦਾ
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਰਿਲੀਜਨ ਐਂਡ ਕਲਚਰ,
1, ਵਿਲੋਂ ਮਾਰਗ, ਪਟਿਆਲਾ ।
ਫੋਨ : 2215704
98159-54074

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਹੁ-ਪੱਖੀ ਅਧਿਐਨ

ਡਾ. ਇੰਦਰਜੀਤ ਸਿੰਘ ਵਾਸੂ

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਪਵਿੱਤਰ ਦੈਵੀ ਗ੍ਰੰਥ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਸੰਪਾਦਨਾ ਕੀਤੀ ਤੇ 30 ਅਗਸਤ 1604 ਈ. ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਇਸ ਦਾ ਪ੍ਰਕਾਸ਼ ਕੀਤਾ। ਇਸ ਗ੍ਰੰਥ ਦੇ ਕੁੱਲ ਰਚਨਹਾਰ 36 ਹਨ, (ਕੁਝ ਲੇਖਕਾਂ ਅਨੁਸਾਰ 35) (ਪਹਿਲੇ ਪੰਜ ਅਤੇ ਨੌਵੇਂ ਗੁਰੂ ਸਾਹਿਬਾਨ, 15 ਹਿੰਦੂ ਅਤੇ ਮੁਸਲਮਾਨ ਭਗਤ, 11 ਭੱਟ ਅਤੇ 4/3 ਗੁਰੂ ਘਰ ਦੇ ਅਨੁਆਈ) ਇਹ ਸਾਰੇ ਸੰਤ ਤੇ ਭਗਤ ਭਾਰਤੀ ਸਮਾਜ ਦੇ ਦੂਸਰੇ ਦੋ ਪ੍ਰਮੁਖ ਧਰਮਾਂ, ਪ੍ਰਦੇਸਾਂ ਤੇ ਬੋਲੀਆਂ ਨਾਲ ਸੰਬੰਧਿਤ ਹਨ ਜਿਨ੍ਹਾਂ ਦਾ ਜੀਵਨ-ਕਾਲ ਬਾਰ੍ਹਵੀਂ ਸਦੀ ਤੋਂ ਸਤਾਰ੍ਹਵੀਂ ਸਦੀ ਤੱਕ ਫੈਲਿਆ ਹੋਇਆ ਹੈ। ਇਸ ਤਰਾਂ ਇਹ ਦੈਵੀ ਗ੍ਰੰਥ ਮਨੁੱਖੀ ਭਾਈਚਾਰੇ, ਇਸ ਦੀ ਰਵਾਦਾਰੀ, ਸਹਿਨਸ਼ੀਲਤਾ ਤੇ ਉਚੇਰੀਆਂ ਕੀਮਤਾਂ ਦਾ ਸਰਬ ਸਾਂਝਾ ਗ੍ਰੰਥ ਹੈ ਜਿਸ ਵਿਚ ਹਰ ਧਰਮ ਦਾ ਸਤਿਕਾਰ ਕੀਤਾ ਗਿਆ ਹੈ। ਇਸ ਦੇ ਅਨੁਆਈਆਂ ਨੂੰ ਕਰੜਾ ਹੁਕਮ ਹੈ :-

*ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ* [1] *।।*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁੱਲ ਪੰਨੇ 1430 ਹਨ। ਇਸ ਵਿਚ ਵੰਨ-ਸੁਵੰਨੀਆਂ ਕਾਵਿ ਰੀਤੀਆਂ, 31 ਰਾਗਾਂ, ਲੋਕ-ਧੁਨੀਆਂ ਦੀ ਵਰਤੋਂ ਨਾਲ ਕਾਵਿ ਸੁੰਦਰਤਾ ਉਤਪੰਨ ਕੀਤੀ ਗਈ ਹੈ। ਇਸ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 5 ਅਕਤੂਬਰ, 1708 ਈ. ਨੂੰ ਗੁਰੂ ਦੀ ਪਦਵੀ ਪ੍ਰਦਾਨ ਕੀਤੀ[2]।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮ-ਹਕੀਕਤ ਦੇ ਨਾਲ ਮਿਲਾਪ ਅਥਵਾ ਸੱਚ ਦੇ ਸੰਕਲਪ ਦੀ ਵਿਆਖਿਆ, ਮਿਲਾਪ ਦੀ ਤੀਬਰ ਤਾਂਘ, ਹਕੀਕਤ ਨਾਲ ਮਿਲਾਪ ਦਾ ਅਨੰਦ ਤੇ ਇਸ ਮਿਲਾਪ ਤੋਂ ਵਾਂਝੀ ਜ਼ਿੰਦਗੀ ਦੀ ਦਰਦਨਾਕ ਵਿਥਿਆ ਦਾ ਜ਼ਿਕਰ ਹੈ। ਇਹ ਗ੍ਰੰਥ ਸਮੁੱਚੇ ਰੂਪ ਵਿਚ ਮਨੁੱਖੀ ਜੀਵਨ ਦੀ ਮਹਾਨ ਵਿਆਖਿਆ ਦਾ ਗ੍ਰੰਥ ਹੈ। ਮਨੁੱਖੀ ਜੀਵਨ ਦੀ ਪ੍ਰਕਿਰਿਆ ਅਤਿ ਵਿਸ਼ਾਲ ਹੈ। ਮਨੁੱਖ ਪ੍ਰਕਿਰਤੀ ਦਾ ਵਿਸ਼ੇਸ਼ ਗੌਰਵ ਤੇ ਚਮਤਕਾਰ ਹੈ। ਉਹ ਸਮਾਜ, ਅਤੇ ਦੇਸ਼ ਨਾਲ ਹੀ ਨਹੀਂ, ਪੂਰੇ ਬ੍ਰਹਿਮੰਡ ਨਾਲ ਸੰਬੰਧਿਤ ਹੈ। ਉਹ ਪ੍ਰਾਰਥਨਾ ਕਰਨ ਵਾਲਾ ਜੀਵ ਵੀ ਹੈ ਜੋ ਆਪਣੇ ਤੋਂ ਉਚੇਰੀ ਹਸਤੀ ਨਾਲ ਸੰਬੰਧ ਰਖਦਾ ਹੈ। ਪ੍ਰਕਿਰਤੀ ਸੰਗ ਸਫ਼ਰ ਕਰਦਿਆਂ ਉਸਨੇ ਕਈ ਧਰਮਾਂ ਦਾ ਨਿਰਮਾਣ ਕਰਕੇ ਜਿਥੇ ਆਪਣੇ ਜੀਵਨ ਨੂੰ ਨਵੇਂ ਅਰਥ ਪ੍ਰਦਾਨ ਕੀਤੇ ਹਨ ਉਥੇ ਉਸਨੇ ਕਈ ਦੇਵ-ਪ੍ਰਣਾਲੀਆਂ ਤੇ ਉਨ੍ਹਾਂ ਦੀ ਪੂਜਾ-ਉਪਾਸਨਾ ਨਾਲ ਸੰਬੰਧਿਤ ਕਈ ਗੁੰਝਲਦਾਰ ਗੀਤਾਂ ਤੇ ਰਸਮਾਂ ਨੂੰ ਉਤਪੰਨ ਕੀਤਾ ਹੈ। ਮਨੁੱਖ ਦੀਆਂ ਜਨਮ-ਜਾਤ ਕਾਮਾਦਿਕ ਪਾਸਵਿਕ ਪ੍ਰਵਿਰਤੀਆਂ ਉਸ ਨੂੰ ਪ੍ਰਭੂ ਨਾਲ ਅਭੇਦਤਾ ਪ੍ਰਾਪਤ ਕਰਨ ਦੇ ਉਦੇਸ਼ ਤੋਂ ਮੁਨਕਰ

ਕਰਦੀਆਂ ਰਹਿੰਦਆਂ ਹਨ। ਮਨੁੱਖ ਦੀ ਆਪਣੀ ਹੋਂਦ ਦੇ ਦੋ ਤੱਤ, ਆਤਮਾ ਤੇ ਸਰੀਰ ਵੀ ਇਸ ਤੇ ਤਣਾਓ ਦਾ ਕਾਰਨ ਬਣੇ ਰਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਮਨੁੱਖ ਦੇ ਬਹੁ-ਪਰਤੀ ਸੰਕਲਪ ਤੇ ਜੀਵਨ ਦੇ ਬਹੁ-ਪੱਖੀ ਵਿਕਾਸ ਨੂੰ ਚਿਤਰਦੀ ਹੈ। ਉਸ ਨੂੰ ਜੀਵਨ ਦੇ ਲਕਸ਼ ਦੀ ਜਾਣਕਾਰੀ ਕਰਾਉਂਦੀ ਹੈ, ਮਾਨਸਕ ਸੰਸਾਰ ਦਾ ਗਿਆਨ ਦਿੰਦੀ ਹੈ ਤੇ ਜੀਵਨ-ਯਾਤਰਾ ਦੇ ਖ਼ਤਰਿਆਂ ਪ੍ਰਤਿ ਸੁਚੇਤ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਡੂੰਘੇਰਾ ਅਧਿਐਨ ਕਰਨ ਤੇ ਹੇਠ ਲਿਖੇ ਪੱਖ ਉਭਰਦੇ ਹਨ ਜਿਨ੍ਹਾਂ ਉਤੇ ਵਿਚਾਰ ਕਰਕੇ ਇਸ ਮਹਾਨ ਗ੍ਰੰਥ ਦਾ ਬਹੁ-ਪੱਖੀ ਚਰਿਤ੍ਰ ਉਜਾਗਰ ਹੁੰਦਾ ਹੈ :-

(1) **ਧਰਮ ਸੰਬੰਧਿਤ ਸੰਕਲਪ** - ਪਰਮਾਤਮਾ, ਗੁਰੂ, ਮਨੁੱਖ, ਸੰਸਾਰ, ਮਾਇਆ, ਧਰਮ, ਮੁਕਤੀ, ਬੁਰਿਆਈ ਅਤੇ ਪਾਪ ਪ੍ਰਤੀ ਦ੍ਰਿਸ਼ਟੀ ਦੀ ਪੁਨਰ ਵਿਆਖਿਆ।

(2) **ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਗੁਰੂ ਦੇ ਰੂਪ ਵਿਚ।**

(3) **ਮਨੁੱਖੀ ਜੀਵਨ ਸਬੰਧੀ ਸੇਧ:-**

- (ੳ) ਜੀਵਨ ਦਾ ਮਨੋਰਥ,
- (ਅ) ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ,
- (ੲ) ਸੰਸਾਰ ਰੂਪੀ ਕਰਮ-ਭੂਮੀ ਵਿਚ ਸੰਘਰਸ਼ ਤੇ ਯਾਤਰਾ
- (ਸ) ਮਨੁੱਖੀ ਸਮਾਨਤਾ, ਸੁਤੰਤਰਤਾ ਤੇ ਨਿਆਂ ਦਾ ਪ੍ਰਤਿਨਿਧ ਗ੍ਰੰਥ
- (ਹ) ਆਸ਼ਾਵਾਦ
- (ਕ) ਅੰਤਿਮ ਕੀਮਤਾਂ ਦਾ ਹਾਮੀ

(4) **ਮਨੁੱਖੀ ਵਿਕਾਸ ਦੀ ਵਿਵਸਥਾ**

(5) **ਮਾਨਵੀ ਸੱਭਿਆਚਾਰ ਦੀ ਉਸਾਰੀ**

(6) **ਹੋਰ ਧਰਮ-ਮਾਰਗਾਂ ਨਾਲ ਵਿਚਾਰਾਤਮਿਕ ਵਿਹਾਰ**

(7) **ਵਿਸ਼ਵ-ਧਰਮ ਦਾ ਸੰਭਾਵੀ ਗ੍ਰੰਥ**

(8) **ਵਿਸ਼ਵ-ਵਿਆਪੀ ਸਭਿਆਚਾਰ ਦਾ ਪ੍ਰੇਰਕ ਅਤੇ ਖਾਕਾ**

(9) **ਗੁਰੂ ਗ੍ਰੰਥ ਸਾਹਿਬ ਦੀ ਜੁਗੋ ਜੁਗ ਅਟੱਲਤਾ**

- **(ੳ) ਵਿਗਿਆਨਕ ਧਰਮ ਦਾ ਪ੍ਰੇਰਕ**
- **(ਅ) ਜੀਵਨ ਸੱਮਸਿਆਵਾਂ ਦਾ ਹੱਲ**
- **(ੲ) ਮਾਨਵੀ ਹਸਤੀ ਦਾ ਸੰਕਟ ਤੇ ਸਮਾਧਾਨ**
- **(ਸ) ਅਜੋਕੇ ਜੁੱਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰਥਕਤਾ**

(10) **ਸਿੱਖ ਇਤਿਹਾਸ ਦਾ ਸੋਮਾ : ਸ੍ਰੀ ਗੁਰੂ ਗ੍ਰੰਥ ਸਾਹਿਬ**

***ਉਪਰੋਕਤ ਪੱਖਾਂ ਨੂੰ ਵਿਸਤਰਿਤ ਰੂਪ ਵਿਚ ਅਗਲੇ ਪੈਰਿਆਂ ਵਿਚ ਵਿਚਾਰਿਆ ਗਿਆ ਹੈ।***

### (1) ਧਰਮ ਸੰਬੰਧਿਤ ਸੰਕਲਪਾਂ ਦੀ ਵਿਆਖਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪਰਮਾਤਮਾ, ਗੁਰੂ, ਮਨੁੱਖ, ਸੰਸਾਰ, ਮਾਇਆ,

ਧਰਮ, ਮੁਕਤੀ, ਬੁਰਿਆਈ ਤੇ ਪਾਪ ਸੰਬੰਧੀ ਵਿਆਖਿਆ ਕੁਝ ਇਸ ਤਰਾਂ ਕੀਤੀ ਗਈ ਹੈ ਜਿਸ ਨਾਲ ਇਹ ਗ੍ਰੰਥ ਸਮਾਜ ਲਈ ਸਾਰਥਕ ਤੇ ਲਾਹੇਵੰਦ ਬਣ ਗਿਆ ਹੈ। ਇਸ ਪੁਨਰ-ਵਿਆਖਿਆ ਦਾ ਵਰਣਨ ਹੇਠ ਲਿਖੇ ਢੰਗ ਨਾਲ ਕੀਤਾ ਜਾਂਦਾ ਹੈ :-

**ਪਰਮਾਤਮਾ ਦਾ ਸੰਕਲਪ** : ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਦੀ ਹੋਂਦ ਲਈ ੧ਓ (ਇਕ ਓਅੰਕਾਰ) ਦਾ ਸ਼ਬਦ ਵਰਤਿਆ ਜਿਸ ਤੋਂ ਉਨ੍ਹਾਂ ਦਾ ਭਾਵ ਪਰਮਾਤਮਾਂ ਇਕ ਹੈ ਤੇ ਇਕ ਰੱਸ ਵਿਆਪਕ ਹੋਣਾ ਪ੍ਰਗਟ ਹੁੰਦਾ ਹੈ। ਇਸ ਨਵੀਂ ਵਿਆਖਿਆ ਵਿੱਚ ਵਰਤੇ ਗਏ (ਏਕੋ) ਦੇ ਅੱਖਰ ਨੇ ਅਵਤਾਰਵਾਦ ਨੂੰ ਰੱਦ ਕੀਤਾ ਤੇ ਮਨੁੱਖੀ ਸਮਾਜ ਵਿੱਚ ਏਕਤਾ ਤੇ ਇਕਸਾਰਤਾ ਲਿਆਂਦੀ ਕਿਉਂਕਿ ਬਹੁਦੇਵਵਾਦ ਮਨੁੱਖਾਂ ਨੂੰ ਵੱਖ-ਵੱਖ ਸੀਮਿਤ ਦਾਇਰਿਆਂ ਵਿਚ ਵੰਡਦਾ ਸੀ ਤੇ ਉਸ ਦੀ ਅਨੰਤ ਹੋਣ ਦੀ ਮੂਲ ਇੱਛਾ ਨੂੰ ਪੂਰਾ ਨਹੀਂ ਕਰਦਾ ਸੀ। ਆਦਿ ਗ੍ਰੰਥ ਵਿਚ, ਸਿੱਖ ਗੁਰੂ ਸਾਹਿਬਾਨ ਨੇ, ਵਿਅਕਤੀ ਦੀ ਸੀਮਿਤ ਵਾਸਤਵਿਕਤਾ ਨੂੰ ਦੈਵੀ ਅਨੰਤ ਸੰਭਾਵਨਾ ਵਿਚ ਤਬਦੀਲ ਕਰਨ ਲਈ ਅਨੰਤ, ਅਲੱਖ, ਅਪਾਰ, ਅਗੰਮ ਆਦਿ ਵਿਸ਼ੇਸ਼ਣਾਂ ਦੀ ਵਰਤੋਂ ਕਰਕੇ ਮਨੁੱਖ ਦੇ ਸਾਹਮਣੇ ਪ੍ਰਭੂ ਦੀ ਅਨੰਤਤਾ ਦਾ ਸੰਕਲਪ ਪੇਸ਼ ਕੀਤਾ ਤਾ ਕਿ ਵਿਅਕਤੀ ਅਨੰਤਤਾ ਦੇ ਸੰਕਲਪ ਨੂੰ ਸਮਝੇ ਅਤੇ ਆਪਣੀ ਮੰਜ਼ਲ ਬਣਾਵੇ ਕਿਉਂਕਿ ਜਾਗ੍ਰਿਤ ਮਨੁੱਖ ਦੀ ਮਾਨਵੀ ਹਸਤੀ, ਗਿਣਤੀਆਂ-ਮਿਣਤੀਆਂ ਤੋਂ ਪਾਰ ਹੁੰਦੀ ਹੈ।[3 ੳ] ਜਿਵੇਂ:

*ਪਰਵਰਦਗਾਰ ਅਪਾਰ ਅਗੰਮ ਬੇਅੰਤ ਤੂੰ ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥*[3 ਅ]

**ਗੁਰੂ ਦਾ ਸੰਕਲਪ** : ਸਿੱਖ ਧਰਮ ਵਿੱਚ ਗੁਰੂ ਦਾ ਸੰਕਲਪ ਸੰਸਾਰ ਦੇ ਸਾਰੇ ਧਰਮਾਂ ਨਾਲੋਂ ਅਦੁੱਤੀ ਹੈ। ਸਿੱਖ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਆਪਣੇ ਪ੍ਰਤਿ ਪਰਮਾਤਮਾ ਵਜੋਂ ਸੰਬੋਧਨ ਕਾਰਣ ਤੋਂ ਰੋਕਿਆ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸ ਕਹਿਣ ਵਿੱਚ ਹੀ ਆਪਣੀ ਵਡਿਆਈ ਸਮਝੀ[4] । ਗੁਰਬਾਣੀ ਵਿਚ 'ਨਾਨਕ ਦਾਸ' ਸ਼ਬਦ ਦੀ ਬਾਰ-ਬਾਰ ਵਰਤੋਂ ਹੋਈ ਹੈ। ਗੁਰਮਤਿ ਫ਼ਲਸਫ਼ੇ ਅਨੁਸਾਰ ਗੁਰੂ ਗਿਆਨ ਦਾ ਪ੍ਰਕਾਸ਼ ਦੇਣ ਵਾਲਾ ਤੇ ਰੱਬ ਨਾਲ ਮਿਲਾਪ ਦਾ ਸਿੱਧਾ ਰਸਤਾ ਦੱਸਦਾ ਹੈ। ਉਹ ਕਿਸੇ ਇਕ ਵਿਅਕਤੀ ਨਾਲ ਇਕ ਰੂਪ ਨਹੀਂ ਸਗੋਂ ਸ਼ਬਦ ਗੁਰੂ ਦੇ ਪ੍ਰਕਾਸ਼ ਅਥਵਾ ਗੁਰਬਾਣੀ ਨਾਲ ਇਕ ਰੂਪ ਹੈ ਜਿਵੇ :-

*ਇਕਾ ਬਾਣੀ, ਇਕ ਗੁਰੂ, ਇਕੋ ਸਬਦੁ ਵੀਚਾਰਿ ॥*[5]

ਗੁਰਬਾਣੀ ਵਿਚ ਗੁਰੂ ਦਾ ਸੰਕਲਪ ਪਰਮਾਤਮਾ ਰੂਪ, ਮਨੁੱਖੀ ਰੂਪ ਤੇ ਸ਼ਬਦ ਰੂਪ ਵਿੱਚ ਵੇਖਿਆ ਗਿਆ ਹੈ।[6] ਇਸ ਧਾਰਨਾ ਅਨੁਸਾਰ ਬ੍ਰਹਮ ਹੀ ਇਕ ਅਜਿਹੀ ਹਸਤੀ ਹੈ ਜਿਸ ਵਿੱਚ ਗੁਰੂ ਦੇ ਪੂਰਨ ਲੱਛਣ ਮੌਜੂਦ ਹਨ। ਗੁਰੂ ਨਾਨਕ ਦੇਵ ਜੀ ਨੇ ਇਸ ਬ੍ਰਹਮ ਨੂੰ ਹੀ ਗੁਰੂ ਮੰਨਿਆ[7] ਗੁਰੂ ਦਾ ਮਨੁੱਖੀ ਰੂਪ ਹੀ ਪਰਮਾਤਮਾ ਦਾ ਰੂਪ ਹੈ ਕਿਉਂਕਿ ਉਹ ਪ੍ਰਭੂ ਨਾਲ ਅਭੇਦ ਹੈ। ਸਿੱਖ ਧਰਮ ਅਨੁਸਾਰ ਹਰੇਕ ਵਿਅਕਤੀ ਸੰਪੂਰਨਤਾ ਦੀ ਸਮਰੱਥਾ ਤੇ ਰੱਬ ਨਾਲ ਮਿਲਣ ਦੀ ਯੋਗਤਾ ਰੱਖਦਾ ਹੈ। ਜਦੋਂ ਇਕ ਚੇਲਾ ਅਥਵਾ ਸਿੱਖ ਇਕ ਪੱਧਰ ਤੇ

ਪਹੁੰਚ ਜਾਂਦਾ ਹੈ, ਉਹ ਗੁਰੂ ਤੁਲ ਸਨਮਾਨ ਤੇ ਪਦਵੀ ਦਾ ਅਧਿਕਾਰੀ ਬਣ ਜਾਂਦਾ ਹੈ। ਇਸ ਸੰਬੰਧ ਵਿਚ ਗੁਰੂ ਰਾਮਦਾਸ ਜੀ ਦਾ ਕਥਨ ਵਿਸ਼ੇਸ਼ ਹੈ :

*ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ, ਗੁਰ ਉਪਦੇਸੁ ਚਲਾਏ ।।*
*ਰਾਮਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ ।।*[8]

ਇਸ ਤਰਾਂ ਸਿੱਖ ਧਰਮ ਵਿਚ ਗੁਰੂ ਕੇਵਲ ਅਧਿਆਤਮਿਕ ਅਗਵਾਈ ਹੀ ਨਹੀਂ ਦਿੰਦਾ ਸਗੋਂ ਉਹ ਆਪਣੇ ਅਨੁਆਈਆਂ ਦੀ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਅਗਵਾਈ ਵੀ ਕਰਦਾ ਹੈ। ਪੰਜਾਬ ਵਿਚ ਲੋਕਾਂ ਪੱਖੀ ਰਾਜ ਦੀ ਪ੍ਰਾਪਤੀ ਲਈ ਸਿੱਖ ਗੁਰੂ ਸਾਹਿਬਾਨ ਨੇ ਇਕ ਸਜੀਵ ਲਹਿਰ ਚਲਾਈ। ਗੁਲਾਮੀ ਦੇ ਵਿੱਰੁਧ ਸੰਘਰਸ਼ ਤੇਜ਼ ਕਰਨ ਲਈ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਅਕਾਲ ਤਖਤ ਦਾ ਨਿਰਮਾਣ, ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਚਾਰੇ ਜੰਗਾਂ, ਗੁਰੂ ਤੇਗ ਬਹਾਦਰ ਜੀ ਦਾ ਬਲੀਦਾਨ ਐਸੇ ਕਰਤਵ ਹਨ ਜਿਹੜੇ ਸਿੱਖ ਧਰਮ ਵਿਚ ਗੁਰੂ ਦੇ ਸੰਕਲਪ ਦੀ ਵਿਲੱਖਣਤਾ ਨੂੰ ਦਰਸਾਉਂਦੇ ਹਨ। ਕਈ ਨਵੇਂ ਨਗਰ ਵਸਾ ਕੇ, ਨਵੇਂ ਕੰਮ-ਧੰਦੇ ਆਰੰਭ ਕਰਕੇ, ਸਿੱਖ ਗੁਰੂ ਸਾਹਿਬਾਨ ਪੰਜਾਬ ਵਿਚ ਨਵੀਂ ਸ਼ਹਿਰੀ ਸਭਿਅਤਾ ਦੇ ਮੋਢੀ ਬਣੇ।

<u>ਮਨੁੱਖ ਦਾ ਸੰਕਲਪ</u> : ਆਦਿ ਗ੍ਰੰਥ ਵਿਚ ਮਨੁੱਖ ਨੂੰ ਇਕ ਗੌਰਵ ਭਰਪੂਰ ਹੋਂਦ ਵਜੋਂ ਸਨਮਾਨਿਆ ਗਿਆ ਹੈ। ਜੀਵਨ ਹੋਰ ਵੀ ਪਸ਼ੂ ਪੰਛੀਆਂ ਵਿਚ ਹੈ ਪਰ ਮਾਨਵੀ ਜੀਵਨ ਵਿਚ ਜੀਵਨ, ਆਵਾਗਵਨ ਤੋਂ ਸੁਤੰਤਰਤਾ ਪ੍ਰਾਪਤ ਕਰਨ ਦੀ ਸੰਭਾਵਨਾ ਰੱਖਦਾ ਹੈ। ਮਨੁੱਖੀ ਜੀਵਨ ਦੇਵਤਿਆਂ ਲਈ ਵੀ ਖਿੱਚ ਦਾ ਕਾਰਨ ਹੈ[9]। ਮਨੁੱਖ ਚੌਰਾਸੀ ਲੱਖ ਜੂਨਾਂ ਵਿਚੋਂ ਸਰਵੋਤਮ ਪ੍ਰਾਣੀ ਹੈ[10]। ਇਹ ਸਰੀਰ ਹਰੀ ਦਾ ਟਿਕਾਣਾ ਹੈ[11]। ਕੋਈ ਸਰਾਪ ਵਾਲੀ ਵਸਤ ਨਹੀਂ ਜਿਵੇਂ ਕਿ ਕਈ ਸੂਫੀ ਸੰਤ ਆਦਿ ਮੰਨਦੇ ਹਨ। ਪ੍ਰਸਿੱਧ ਦਾਰਸ਼ਨਿਕ ਪਲੈਟੋ ਸਰੀਰ ਨੂੰ ਆਤਮਾ ਦੀ ਕਬਰ ਨਾਲ ਤੁਲਨਾ ਦਿੰਦਾ ਹੈ। ਸਰੀਰ ਮਾਦੇ ਦੀ ਵਸਤ ਹੋਣ ਕਰਕੇ ਨਾਪਾਕ ਹੈ ਤੇ ਆਤਮਾ ਨੂੰ ਦੂਸ਼ਿਤ ਕਰਨ ਦੇ ਸਾਧਨ ਵਜੋਂ ਚੰਬੜਿਆ ਹੋਇਆ ਹੈ[12]। ਗੁਰਮਤਿ ਵਿਚ ਸਰੀਰ ਪ੍ਰਤਿ ਇਹੋ ਜਿਹੀ ਦੁਖਾਂਤਿਕ ਚੇਤਨਾ ਦਾ ਅਭਾਵ ਹੈ। ਸਿੱਖ ਧਰਮ ਅਨੁਸਾਰ ਮਾਨਵ, ਸਥਿਤੀਆਂ ਤੇ ਸਮੱਸਿਆਵਾਂ ਨਾਲ ਜੂਝਦਾ ਹੈ। ਦੁਨੀਆਂ ਦੀ ਦਿਸ਼ਾ ਪਰਮਾਤਮਾ ਵਲ ਰੁਖ਼ ਕਰਨ ਲਈ ਨਿਰੰਤਰ ਘਾਲ ਕਰਨ ਤੇ ਜ਼ੋਰ ਦਿੰਦਾ ਹੈ। ਇਸੇ ਮਾਨਵ ਨੇ ਦਸਾਂ ਗੁਰੂਆਂ ਦੀ ਅਗਵਾਈ ਵਿਚ ਪਹਿਲੋਂ ਗੁਰਮੁਖ ਤੇ ਫਿਰ ਖ਼ਾਲਸੇ ਦੀ ਪੱਧਰ ਤਕ ਵਿਕਾਸ ਕੀਤਾ ਤੇ ਆਪਣੀ ਹੋਣੀ ਦਾ ਆਪ ਮਾਲਕ ਬਣਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਮਾਨਵ ਦੇ ਸਾਹਮਣੇ ਅਪਣਾਉਣ ਲਈ ਕਈ ਮਿਆਰ ਮਿੱਥੇ ਹਨ। ਇਹ ਮਿਆਰ ਮਨੁੱਖੀ ਅਣਖ, ਮਨੁੱਖੀ ਸੁਤੰਤਰਤਾ, ਮਨੁੱਖੀ ਸਮਾਨਤਾ, ਮਨੁੱਖੀ ਨਿਆਂ, ਧਰਮ ਦੀ ਰਾਖੀ ਲਈ ਕੁਰਬਾਨ ਹੋਣਾ, ਜਾਬਰ-ਜ਼ੁਲਮਾਂ ਦਾ ਡਟਵਾਂ ਵਿਰੋਧ, ਇਖਲਾਕ ਦੀ ਬੁਲੰਦੀ, ਔਰਤ ਜਾਤ ਦੀ ਸਮਾਨਤਾ, ਅਧਰਮ ਦਾ ਨਾਸ, ਨੇਕੀ ਦਾ ਵਿਕਾਸ ਆਦਿ ਅਸੂਲਾਂ ਤੇ ਆਧਾਰਿਤ ਹਨ। ਇਨ੍ਹਾਂ ਅਸੂਲਾਂ ਨੇ ਆਦਿ-ਗ੍ਰੰਥ ਦੇ ਅਨੁਆਈਆਂ ਨੂੰ ਕਰਮਸ਼ੀਲ ਤੇ ਸੰਘਰਸ਼ਸ਼ੀਲ ਮਨੁੱਖਾਂ ਵਿਚ ਬਦਲਿਆ ਤੇ ਉਨ੍ਹਾਂ ਨੂੰ ਇਕ ਵਿਸ਼ੇਸ਼ ਇਤਿਹਾਸਕ ਪਛਾਣ ਦਿਤੀ।

**ਸੰਸਾਰ ਦਾ ਸੰਕਲਪ :** ਗੁਰਮਤਿ ਅਨੁਸਾਰ ਸੰਸਾਰ ਸੰਪੂਰਣ ਤੇ ਸੱਚੇ ਪ੍ਰਭੂ ਦੀ ਕ੍ਰਿਤ ਹੋਣ ਕਰਕੇ ਸੱਚ ਹੈ। *ਆਪ ਸਤਿ ਕੀਆ ਸਭ ਸਤਿ* (ਆਦਿ ਗ੍ਰੰਥ ਪੰਨਾ 294) ਦਾ ਗੁਰਮਤਿ ਸੰਦੇਸ਼ ਇਸ ਸੰਬੰਧ ਵਿਚ ਸਪਸ਼ਟ ਹੈ ਕਿਉਂਕਿ ਸੰਪੂਰਨਤਾ ਦਾ ਹਿੱਸਾ ਸੰਪੂਰਣ ਹੀ ਹੁੰਦਾ ਹੈ। ਜੇ ਸੰਸਾਰ ਨੂੰ ਰੱਬੀ ਹਸਤੀ ਤੋਂ ਬਿਨ੍ਹਾ ਸਮਝਿਆ ਜਾਵੇ ਤਾਂ ਇਹ ਭੁਲੇਖਾ ਹੈ, ਜੇ ਇਸ ਵਿਚ ਰੱਬ ਵਸਦਾ ਮੰਨਿਆ ਜਾਵੇ ਤਾਂ ਇਹ ਹਕੀਕਤ ਦਾ ਰੂਪ ਹੈ। ਹਿੰਦੂ ਮੱਤ ਦੇ ਦਾਰਸ਼ਨਿਕ ਸ਼ੰਕਰ ਤੇ ਹੋਰ ਜੋਗੀਆਂ, ਸੂਫ਼ੀਆਂ ਨੇ ਸੰਸਾਰ ਨੂੰ ਸਿਰਫ਼ ਮਿਥਿਆ ਤੇ ਕੂੜ ਆਖਿਆ ਪਰ ਗੁਰਮਤਿ ਅਨੁਸਾਰ ਇਹ ਜੱਗ ਸਚੇ ਦੀ ਕੋਠੜੀ ਹੈ ਜਿਸ ਵਿਚ ਸੱਚ ਦਾ ਨਿਵਾਸ ਹੈ[13]। ਸੰਸਾਰ ਨੂੰ ਹਕੀਕਤ ਸਮਝਣ ਵਾਲੀ ਦ੍ਰਿਸ਼ਟੀ ਨੇ ਹਸਣ ਖੇਡਣ ਵਾਲੇ ਭਰਪੂਰ ਸੰਮਾਰਕ ਜੀਵਨ ਨੂੰ ਸਵੀਕਾਰ ਕੀਤਾ[14], ਲੋਕ ਤੇ ਪ੍ਰਲੋਕ ਦੇ ਸੁਖਾਂ ਨੂੰ ਆਪਣੀ ਦ੍ਰਿਸ਼ਟੀ ਦਾ ਕੇਂਦਰ ਬਣਾਇਆ ਤੇ ਵਰਤਮਾਨ ਜੀਵਨ ਪ੍ਰਤਿ ਪਲਾਇਨ ਦੀ ਨਿਖੇਧੀ ਕੀਤੀ ਜਿਵੇਂ:-

*ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ।।*
*ਨਾਮੁ ਗੋਬਿੰਦ ਕਾ ਸਦਾ ਲੀਜੈ ।।* [15]

ਗੁਰੂ ਨਾਨਕ ਦੇਵ ਜੀ ਨੇ ਇਸ ਲੋਕ ਦੇ ਸੁੱਖਾਂ ਨੂੰ ਖੋਹਣ ਵਾਲੀ ਰਾਜ-ਸ਼੍ਰੇਣੀ ਦੇ ਅਮਾਨਵੀ ਕਿਰਦਾਰ ਪ੍ਰਤਿ ਜ਼ੋਰਦਾਰ ਰੋਸ ਪ੍ਰਗਟ ਕੀਤਾ[16] ਤੇ ਸਮਾਜ ਦੀ ਨਵੀਂ-ਉਸਾਰੀ ਪ੍ਰਤਿ ਪ੍ਰੇਰਿਤ ਕੀਤਾ। ਸੰਸਾਰ ਨੂੰ ਸੱਚ ਸਮਝਣ ਵਾਲੀ ਦ੍ਰਿਸ਼ਟੀ ਨੇ ਗਤੀਸ਼ੀਲ ਤੇ ਸੰਘਰਸ਼ਸ਼ੀਲ ਵਿਅਕਤੀ ਉਤਪੰਨ ਕੀਤੇ ਜਿਨ੍ਹਾਂ ਨੇ ਮਨੁੱਖੀ ਗੁਲਾਮੀ ਵਿਰੁੱਧ ਸੰਘਰਸ਼ ਦਾ ਬਿਗਲ ਵਜਾਇਆ।

**ਮਾਇਆ ਦਾ ਸੰਕਲਪ :** ਗੁਰਮਤਿ ਦੇ ਫ਼ਲਸਫ਼ੇ ਅਨੁਸਾਰ ਮਾਇਆ ਮਨੁੱਖ ਤੇ ਰੱਬ ਵਿਚਲੇ ਸੰਬੰਧਾਂ ਨੂੰ ਤੋੜਦੀ ਹੈ। ਭਗਤ ਕਬੀਰ ਜੀ ਦਾ ਇਹ ਫ਼ੁਰਮਾਨ

*ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੈ ।।* (16ੳ)

ਇਸ ਸੰਬੰਧ ਵਿਚ ਵਿਸ਼ੇਸ਼ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਦੌਲਤ ਦੁਨੀਆਂ ਨੂੰ ਖ਼ਰਾਬ ਕਰਦੀ ਹੈ।

*ਪਾਪਾਂ ਬਾਝਹੁ ਹੋਵੈ ਨਾਹੀ ਮੋਇਆ ਸਾਥ ਨ ਜਾਈ ।।* (ਪੰਨਾ. 360)

ਦਾ ਗੁਰੂ ਨਾਨਕ ਫ਼ੁਰਮਾਨ ਅਖਾਉਤ ਦਾ ਰੂਪ ਧਾਰ ਚੁੱਕਾ ਹੈ। ਨਾਸ਼ਵਾਨ ਪਦਾਰਥਾਂ ਨਾਲ ਲਗਾਉ, ਪ੍ਰਭ-ਸਿਮਰਨ ਪ੍ਰਤਿ ਉਦਾਸੀਨਤਾ, ਪ੍ਰਭੂ ਨੂੰ ਛੱਡ ਕੇ ਮਾਇਕ ਸੰਸਾਰ ਪ੍ਰਤਿ ਹਿੱਤ ਮਾਇਕ ਦਸ਼ਾ ਦੇ ਲੱਛਣ ਹਨ। ਗੁਰੂ ਅਮਰਦਾਸ ਜੀ ਅਨੁਸਾਰ ਜਿਨ੍ਹਾਂ ਜਗਿਆਸੂਆਂ ਤੇ ਗੁਰੂ ਦੀ ਕਿਰਪਾ ਹੁੰਦੀ ਹੈ, ਉਹ ਮਾਇਆ ਵਿਚ ਰਹਿੰਦੇ ਹੋਏ ਵੀ ਪ੍ਰਭੂ-ਪ੍ਰਾਪਤੀ ਕਰ ਲੈਂਦੇ ਹਨ ਅਥਵਾ ਮਾਨਵੀ ਹਸਤੀ ਦੀ ਪਰਮ-ਬੁਲੰਦੀ ਨੂੰ ਹਾਸਲ ਕਰ ਲੈਂਦੇ ਹਨ। ਜਿਵੇਂ :

*'ਕਹੈ ਨਾਨਕ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨਾਂ ਵਿਚੇ ਮਾਇਆ ਪਾਇਆ*[3] *।।*

**ਧਰਮ ਸੰਬੰਧੀ ਪੁਨਰ-ਵਿਆਖਿਆ :** ਆਦਿ ਗ੍ਰੰਥ ਦੀ ਵਿਚਾਰਧਾਰਾ ਨੇ ਪ੍ਰਚਲਤ ਧਰਮ ਵਿਚ ਕੁੱਝ ਦਾਰਸ਼ਨਿਕ ਤਬਦੀਲੀਆਂ ਕੀਤੀਆਂ ਤੇ ਧਰਮ ਨੂੰ ਮਨੁੱਖੀ ਸਰੋਕਾਰਾਂ ਨਾਲ ਜੋੜ ਦਿੱਤਾ। ਭਾਰਤੀ ਧਰਮ ਵਿਚ ਧਾਰਮਿਕ ਬੰਦੇ ਲਈ ਸੰਨਿਆਸ, ਵਰਣ-ਆਸ਼ਰਮ,

ਬ੍ਰਹਮਚਾਰਿਯਾ ਆਦਿ ਜੀਵਨ ਪ੍ਰਤਿ ਨਾਂਹ-ਮੁਖੀ ਵਿਚਾਰ ਹੀ ਸਨ। ਗੁਰੂ ਨਾਨਕ ਦੇਵ ਜੀ ਨੇ ਗ੍ਰਿਹਸਤੀ ਜੀਵਨ ਦੇ ਤਿਆਗ ਦੀ ਨਿਖੇਧੀ ਕੀਤੀ ਤੇ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦੀ ਜੀਵਨ-ਜਾਚ ਤੋਰੀ। ਗੁਰਮਤਿ ਨੇ ਧਰਮ ਨੂੰ ਵਿਅਕਤੀਗਤ ਸਰੋਕਾਰਾਂ ਤੋਂ ਛੁਟਕਾਰਾ ਦਿਵਾ ਕੇ ਇਸ ਨੂੰ ਸਮਾਜਕ ਤਬਦੀਲੀ ਦਾ ਵਾਹਨ ਬਣਾਇਆ। ਤਤਕਾਲੀਨ ਭਗਤੀ ਲਹਿਰ ਤੇ ਸੂਫ਼ੀ ਲਹਿਰ ਆਦਿ ਲਹਿਰਾਂ ਵਿਚਲਾ ਧਰਮ ਦਾ ਸੰਕਲਪ ਸ਼ਾਂਤੀ ਤੇ ਨਿਰਲੇਪਤਾ ਦੀ ਨੀਤੀ ਕਾਰਨ ਮੁਗ਼ਲ ਹਕੂਮਤ ਵਿਰੁੱਧ ਬਗ਼ਾਵਤ ਦਾ ਰੂਪ ਨਾ ਲੈ ਸਕਿਆ। ਸਿੱਖ ਗੁਰੂ ਸਾਹਿਬਾਨ ਨੇ ਧਰਮ ਨੂੰ ਸਮਾਜਕ ਤਬਦੀਲੀ ਲਈ ਸੰਘਰਸ਼ ਦਾ ਰੂਪ ਦਿਤਾ। ਇਸਨੂੰ ਸ਼ਖਸੀਅਤ ਦੇ ਸਮੁੱਚੇ ਵਿਕਾਸ ਨਾਲ ਜੋੜਿਆ। ਆਪਣੇ ਤੋਂ ਪਹਿਲੇ ਵਕਤ ਦੇ ਨਿਮਾਣੇ ਤੇ ਨਿਤਾਣੇ ਸੇਵਕ ਦੇ ਸੰਕਲਪ ਨੂੰ ਤਬਦੀਲ ਕਰਕੇ ਮਨੁੱਖ ਦੇ ਸਰੀਰਕ ਮਾਨਸਿਕ ਤੇ ਆਤਮਿਕ ਵਿਕਾਸ ਤੇ ਜ਼ੋਰ ਦਿਤਾ ਤਾ ਕਿ ਸੰਪੂਰਣ ਮਾਨਵੀ ਹਸਤੀ ਦਾ ਸੰਕਲਪ ਪੂਰਾ ਹੋ ਸਕੇ।[17]

<u>ਮੁਕਤੀ ਦੇ ਸੰਕਲਪ ਦੀ ਪੁਨਰ-ਵਿਆਖਿਆ</u> : ਆਦਿ ਗ੍ਰੰਥ ਵਿਚ ਮੁਕਤੀ ਦਾ ਨਵਾਂ ਸੰਕਲਪ ਪੇਸ਼ ਹੋਇਆ। ਧਾਰਮਕ ਪਰੰਪਰਾ ਵਿਚ ਆਮ ਤੌਰ ਤੇ ਜਨਮ ਮਰਨ ਦੇ ਚੱਕਰ ਤੋਂ ਖ਼ਲਾਸੀ ਨੂੰ ਮੁਕਤੀ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਪਰ ਸਿੱਖ ਧਰਮ ਦੇ ਅਮਲੀ ਫ਼ਲਸਫ਼ੇ ਅਨੁਸਾਰ ਜਨਮ-ਮਰਨ ਦੇ ਚੱਕਰ ਤੋਂ ਮੁਕਤੀ ਤੋਂ ਪਹਿਲਾਂ ਰਾਜਨੀਤਿਕ ਜਾਂ ਸਮਾਜਿਕ ਅਤਿਆਚਾਰ ਦੇ ਜਬਰ ਤੋਂ ਮੁਕਤੀ ਮਿਲਣੀ ਜਰੂਰੀ ਹੈ।[18] ਇਸ ਲਈ ਵਿਅਕਤੀਗਤ ਮੁਕਤੀ, ਸਮਾਜਕ ਮੁਕਤੀ ਤੇ ਵਿਸ਼ਵ-ਮੁਕਤੀ ਦੇ ਤੀਹਰੇ ਆਦਰਸ਼ ਨੂੰ ਅਪਣਾਇਆ ਗਿਆ ਹੈ।[19] ਇਸ ਆਦਰਸ਼ ਦੀ ਪ੍ਰਾਪਤੀ ਲਈ ਅਟੱਲ ਤੇ ਦ੍ਰਿੜ ਸਮਾਜਕ ਵਾਹਦਿਆਂ ਵਾਲੇ ਤੇ ਵਿਸ਼ਵ ਮੁਕਤੀ ਲਈ ਜੀਵਨ ਨੂੰ ਦਾਅ ਤੇ ਲਾਉਣ ਵਾਲੇ ਵਿਅਕਤੀ ਨੂੰ ਸਿੱਖ ਧਰਮ ਵਿਚ ਉੱਤਮ ਦਰਜਾ ਪ੍ਰਾਪਤ ਹੈ। ਸਿੱਖ ਧਰਮ ਵਿਚ ਮੁਕਤੀ ਜੋਗੀਆਂ ਵਾਂਗ ਨਿਜੀ ਅਨੰਦ ਵਿਚ ਗੜੂੰਦ ਹੋਣ ਨਾਲ ਸੰਬੰਧਿਤ ਨਹੀਂ ਤੇ ਨਾ ਹੀ ਇਹ ਸੂਫੀਆਂ ਵਾਂਗ ਨੈਤਿਕ ਸਿਥਲਤਾ ਤੇ ਪੂਰਨ ਸੰਤੋਖਵਾਦ ਨਾਲ ਸੰਬੰਧਿਤ ਹੈ ਕਿਉਂਕਿ ਇਨ੍ਹਾਂ ਪ੍ਰਵਿਰਤੀਆਂ ਨਾਲ ਵਿਅਕਤੀ ਵਿਚੋਂ ਸਮਾਜਕ ਹਿਤ ਖ਼ਤਮ ਹੋ ਜਾਂਦਾ ਹੈ। ਗੁਰਬਾਣੀ ਦੇ ਫ਼ਲਸਫ਼ੇ ਨੇ ਵਿਅਕਤੀ ਨੂੰ ਮਿਥਿਹਾਸ ਤੋਂ ਵੀ ਮੁਕਤੀ ਦਿਵਾਈ। ਗੁਰੂ ਨਾਨਕ ਦੇਵ ਜੀ ਅਨੁਸਾਰ ਸਮਾਂ ਨਹੀਂ ਬਦਲਦਾ ਸਗੋਂ ਮਨੁੱਖ ਦਾ ਮਨ ਬਦਲਦਾ ਹੈ। ਜਿਵੇਂ ਜੇ ਜੀਵਨ ਦਾ ਨਿਸ਼ਾਨਾ ਤ੍ਰਿਸ਼ਨਾ ਹੋਵੇ ਤਾਂ ਕੂੜ ਦੀ ਪ੍ਰਧਾਨਤਾ ਹੁੰਦੀ ਹੈ ਤੇ ਇਹ ਕਲਜੁਗੀ ਹੋਣ ਦੀ ਨਿਸ਼ਾਨੀ ਹੈ।[21ੳ] ਇਸ ਤਰਾਂ ਉਨ੍ਹਾਂ ਨੇ ਯੁਗਾਂ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ। ਮਨੁੱਖ ਨੂੰ ਵਰਤਮਾਨ ਮੁਖੀ ਬਣਾਇਆ ਤੇ ਮਾਨਸਿਕ ਤੌਰ ਤੇ ਕਰਮਹੀਣਤਾ ਤੋਂ ਬਚਾ ਲਿਆ। ਅਜਿਹਾ ਕਰਨ ਨਾਲ ਮਨੁੱਖ ਦੀ ਪੁਨਰ ਸਿਰਜਣਾ ਦਾ ਦੁਆਰ ਖੁਲ੍ਹ ਗਿਆ। ਉਹ ਜਾਗ੍ਰਿਤ ਮਨੁੱਖ ਬਣ ਗਿਆ ਜੋ ਭੂਤ, ਭਵਿਖ, ਤੇ ਵਰਤਮਾਨ ਪ੍ਰਤੀ ਬੇਪ੍ਰਵਾਹ ਹੋ ਕੇ 'ਹੁਣ ਦੇ ਪਲ ਸਦੀਵ ਬਣਾਉਨ ਦੀ (Eternal Now) ਵਿਚ ਜੀਉਂਦਾ ਹੈ।[21ਅ]

**ਆਦਿ ਗ੍ਰੰਥ ਵਿਚ ਬੁਰਿਆਈ ਪ੍ਰਤਿ ਦ੍ਰਿਸ਼ਟੀ:** ਆਦਿ ਗ੍ਰੰਥ ਦੀ ਸਿਖਿਆ ਅਨੁਸਾਰ ਬੁਰਿਆਈ ਸੰਸਾਰਕ ਤੇ ਰੂਹਾਨੀ ਸਰਗਰਮੀਆਂ ਵਿਚ ਅਸੰਤੁਲਨ ਤੋਂ ਪੈਦਾ ਹੁੰਦੀ ਹੈ। ਦੁਨੀਆਵੀ ਲਾਲਸਾਵਾਂ ਵਿਚ ਗਲਤਾਨ ਹੋਕੇ ਬੰਦਾ ਸੰਤੁਲਨ ਗਵਾ ਲੈਂਦਾ ਹੈ। ਮਨੁੱਖ ਦਾ ਜੀਵਨ ਮਨੋਰਥ ਮਨੁਖੀ ਆਤਮਾ ਦੀ ਪਰਮਾਤਮਾ ਨਾਲ ਅਭੇਦਤਾ ਹੈ। ਸੰਸਾਰਕ ਇਛਾਵਾਂ ਤੇ ਖ਼ੁਸ਼ੀਆਂ ਜੇ ਇਸ ਆਦਰਸ਼ ਦੀ ਪ੍ਰਾਪਤੀ ਵਿਚ ਸਹਾਇਕ ਹੋਣ ਤਾਂ ਇਹ ਬੁਰਿਆਈ ਦਾ ਰੂਪ ਨਹੀਂ।[22] ਸਬਰ-ਸੰਤੋਖ, ਪ੍ਰੇਮ ਤੇ ਸੱਚੇ-ਸੁੱਚੇ ਗੁਣਾਂ ਵਾਲੀ ਜ਼ਿੰਦਗੀ ਨਾਲ ਇਛਾਵਾਂ ਵਿੱਚ ਸੰਤੁਲਨ ਪੈਦਾ ਕੀਤਾ ਜਾ ਸਕਦਾ ਹੈ। ਆਪਣੀ ਬੇਕਾਬੂ ਹਾਲਤ ਵਿਚ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਵਿਕਾਰ ਬੁਰੇ ਪ੍ਰਭਾਵ ਪੈਦਾ ਕਰਦੇ ਹਨ। ਪਰ ਸੁਧਰੀ ਦਸ਼ਾ ਵਿਚ ਇਹ ਜੀਵਨ ਦੀਆਂ ਸ਼ਕਤੀਆਂ ਦਾ ਰੂਪ ਹਨ। ਇਨ੍ਹਾਂ ਨੂੰ ਕਾਬੂ ਕਰਨ ਦਾ ਇਕੋ-ਇੱਕ ਢੰਗ ਪ੍ਰਭੂ ਦਾ ਨਾਮ ਸਿਮਰਨ ਹੈ। ਸ੍ਰਿਸ਼ਟੀ ਦੇ ਸਾਜਨਹਾਰ ਨੂੰ ਹਰ ਥਾਂ ਹਾਜ਼ਰ-ਨਾਜ਼ਰ ਅਤੇ ਉਸਦੀ ਸਰਬ ਸ਼ਕਤੀਮਾਨਤਾ ਨੂੰ ਸਮਝਣ ਨਾਲ ਮਨ ਵਿਚੋਂ ਇਨਾਂ ਦਾ ਬੁਰਾ ਪ੍ਰਭਾਵ ਮਿਟ ਜਾਂਦਾ ਹੈ।[23] ਮਨੁੱਖੀ ਇੰਦਰੇ, ਪਰਿਵਰਤਸ਼ੀਲ ਸੰਸਾਰ ਤੋਂ ਪ੍ਰਭਾਵਿਤ ਹੁੰਦੇ ਹਨ। ਇਹ ਪ੍ਰਭਾਵ ਹੀ ਮਾਇਆ ਦਾ ਜਾਲ ਹੈ ਜੋ ਮਨੁੱਖ ਨੂੰ ਰੱਬੀ ਮਿਲਾਪ ਦੇ ਆਦਰਸ਼ ਤੋਂ ਲਾਂਭੇ ਲੈ ਜਾਂਦਾ ਹਨ[24ੳ]। ਆਮ ਤੌਰ ਤੇ ਵਿਅਕਤੀ ਨੇਕੀ ਕਰਨ ਵਿਚ ਸੁਸਤੀ ਵਿਖਾਂਦਾ ਹੈ ਤੇ ਬੁਰਿਆਈ ਲਈ ਸ਼ੇਰ ਹੋ ਜਾਂਦਾ ਹੈ[24ਅ]। ਪਦਾਰਥਵਾਦ ਮਨੁੱਖ ਨੂੰ ਹਉਮੈ, ਈਰਖਾ ਤੇ ਖੁਦਗਰਜ਼ ਸਰਗਰਮੀਆਂ ਵਿਚ ਗ਼ਲਤਾਨ ਕਰਕੇ ਇਸ ਦੇ ਮਨ ਵਿਚ ਰੱਬ ਤੋਂ ਵਿਰੋਧੀ ਵਤੀਰਾ ਉਤਪੰਨ ਕਰਦਾ ਹੈ ਤੇ ਰੱਬ ਨਾਲੋਂ ਇਸ ਦੇ ਸੰਬੰਧਾਂ ਨੂੰ ਤੋੜਦਾ ਹੈ। ਦੁਨੀਆਵੀ ਲਾਲਸਾਵਾਂ ਵਿਚ ਅਸੰਤੁਲਿਤ ਹੋਣਾ ਹੀ ਬੁਰਿਆਈ ਹੈ। ਸਿਹਤਮੰਦ ਜੀਵਨ ਲਈ ਸੰਸਾਰਕ ਕ੍ਰਿਆਵਾਂ ਵਿਚ ਸੰਤੁਲਤ ਰਖਣਾ ਰੱਬੀ ਗੁਣ ਹੈ। ਰੱਬ ਨੂੰ ਭੁਲਾਉਣ ਵਾਲੀ ਸੰਗਤ ਤੇ ਵਤੀਰਾ ਤਿਆਗਣ ਯੋਗ ਹੈ। ਕੋਈ ਵੀ ਵਿਅਕਤੀ ਸਦਾ ਲਈ ਬੁਰਾ ਨਹੀਂ ਹੁੰਦਾ। ਬੁਰਿਆਈ ਵਿਸ਼ੇਸ਼ ਕਿਸਮ ਦੇ ਵਤੀਰੇ ਵਿਚ ਹੁੰਦੀ ਹੈ ਜਿਸ ਨੂੰ ਗੁਰੂ ਦੀ ਸਿੱਖਿਆ ਨਾਲ ਦੂਰ ਕੀਤਾ ਜਾ ਸਕਦਾ ਹੈ। ਕੋਈ ਵੀ ਵਸਤੂ ਜਾਂ ਕ੍ਰਿਆ ਰੱਬੀ ਰਚਨਾ ਤੇ ਹੁਕਮ ਤੋਂ ਬਾਹਰ ਨਹੀਂ। ਇਸ ਲਈ ਸਿੱਖ ਧਰਮ ਦੇ ਅਨੁਆਈ ਨੂੰ ਦਿਲ ਵਿੱਚ ਸ਼ਰਧਾ-ਭਾਵਨਾ ਵਾਲਾ ਰੱਬੀ ਭੈ ਰੱਖਣ ਦੀ ਪ੍ਰੇਰਨਾ ਹੈ ਜਿਸ ਵਿਚੋ ਰੱਬ ਪ੍ਰਤਿ ਪ੍ਰੇਮ ਉਤਪੰਨ ਹੁੰਦਾ ਹੈ। ਇਕ ਸੱਚੇ-ਸੁੱਚੇ ਸਿੱਖ ਦੇ ਦਿਲ ਵਿਚ ਵਹਿਮ, ਭਰਮ ਤੇ ਡਰ ਲਈ ਕੋਈ ਥਾਂ ਨਹੀਂ ਹੁੰਦੀ।[25]

**ਆਦਿ ਗ੍ਰੰਥ ਵਿਚ ਪਾਪ ਪ੍ਰਤਿ ਦ੍ਰਿਸ਼ਟੀ:** ਬਜਰ ਗਲਤੀ ਜਾਂ ਭੁੱਲ ਨੂੰ ਪਾਪ ਨਾਲ ਸੰਗਿਆ ਦਿੱਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਸਿਖਿਆ ਅਨੁਸਾਰ ਸਿਰਫ਼ ਕਰਤੇ ਤੋਂ ਬਿਨ੍ਹਾਂ ਹਰ ਬੰਦਾ ਭੁਲਣਹਾਰ ਹੈ। ਕੋਈ ਜਾਣ ਬੁਝ ਕੇ ਭੁੱਲ ਨਹੀਂ ਕਰਦਾ। ਮਨੁੱਖੀ ਗਲਤੀਆਂ ਜਾਂ ਗਿਆਨ ਦੇ ਪਿਛੇ ਰੱਬ ਹੀ ਕ੍ਰਿਆਸ਼ੀਲ ਹੈ। ਜਿਵੇਂ :-

❖ *ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰ ॥*[26]

❖ *ਕੋਈ ਜਾਣਿ ਨ ਭੂਲੈ ਭਾਈ ॥*
*ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥*[27]

ਪਰ ਇਸ ਦਾ ਇਹ ਵੀ ਮਤਲਬ ਨਹੀਂ ਕਿ ਮਨੁੱਖ ਦੀ ਆਪਣੀ ਕੋਈ ਮਰਜ਼ੀ ਨਹੀਂ। ਮਨੁੱਖੀ ਇੱਛਾ ਵੀ ਰੱਬ ਦਾ ਤੋਹਫ਼ਾ ਹੀ ਹੈ ਤੇ ਇਹ ਇੱਛਾ ਉਸ ਕਰਤੇ ਦੀ ਇੱਛਾ ਦੇ ਅੰਦਰ ਹੀ ਹੁੰਦੀ ਹੈ। ਗਲਤੀ, ਭੁੱਲ ਜਾਂ ਪਾਪ ਵੇਲੇ ਇਕ ਸਿੱਖ ਦੀ ਇਹ ਅਰਦਾਸ ਹੁੰਦੀ ਹੈ।

*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥*[28]

ਪਾਪ ਬੁਰਾ ਹੈ ਪਰ ਪਾਪੀ ਨੂੰ ਇਹ ਪਿਆਰਾ ਲਗਦਾ ਹੈ[29]। ਇਹ ਡਰ ਪੈਦਾ ਕਰਦਾ ਹੈ ਪਰ ਧਰਮੀ ਇਸ ਤੋਂ ਬਚ ਕੇ ਵਧਦੇ ਫੁਲਦੇ ਹਨ[30]। ਪਾਪ ਕਰਨ ਵਾਲਾ ਇਕੱਲਾ ਰਹਿ ਜਾਂਦਾ ਹੈ ਉਸ ਦੀ ਸ਼ਖ਼ਸੀਅਤ ਟੁੱਟੇ ਪੱਤਿਆਂ ਵਾਂਗ ਬਿਖਰ ਜਾਂਦੀ ਹੈ। ਉਹ ਇਕਸੁਰਤਾ ਤੋਂ ਵਾਂਝਾ ਹੋ ਕੇ ਕਈ ਕਿਸਮ ਦੇ ਡਰਾਂ ਦਾ ਸ਼ਿਕਾਰ ਹੋ ਜਾਂਦਾ ਹੈ। ਇਹ ਸਥਿਤੀ 'ਦੁਹੇਲੀ ਵਾਟ' ਹੈ ਜੋ ਜਮ-ਮਾਰਗ ਤੇ ਪੈਣ ਦੇ ਸਮਾਨ ਹੈ। ਜਿਵੇ :-

*ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥*
*ਪਾਪ ਕਮਾਵਦਿਆ ਤੇਰਾ ਕੋਈ ਨ ਬੇਲੀ ਰਾਮ ॥ ..........*
*ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥*
*ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ ॥*[31]

ਜੀਵਨ ਵਿਚ ਪਾਪ ਘੋਰ ਦੁੱਖਾਂ ਦਾ ਸੋਮਾ ਹੈ। ਮਨੁੱਖ ਅਗਿਆਨਤਾ ਦੇ ਵੱਸ ਹੋ ਕੇ ਮਿੱਤਰਾਂ, ਸਕੇ ਸੰਬੰਧੀਆਂ, ਪਤਨੀ ਆਦਿ ਲਈ ਪਾਪ ਕਰਮ ਕਰਦਾ ਹੈ। ਪਰ ਆਪਣੇ ਕਰਮਾਂ ਦਾ ਫ਼ਲ ਤਾਂ ਉਸਨੂੰ ਹੀ ਭੋਗਣਾ ਪੈਂਦਾ ਹੈ[32]। ਆਪਣੇ ਆਪੇ ਦੀ ਪਛਾਣ ਕਰਕੇ ਪਾਪ-ਮਾਰਗ ਨੂੰ ਛੱਡ ਕੇ, ਜੀਵਨ ਨੂੰ ਸੁਖਮਈ ਬਣਾਇਆ ਜਾ ਸਕਦਾ ਹੈ।[33]

## (2) ਸ੍ਰੀ ਗੁਰੂ ਗ੍ਰੰਥ ਸਾਹਿਬ : ਸ਼ਬਦ-ਗੁਰੂ ਦੇ ਰੂਪ ਵਿਚ।

ਸ਼ਬਦ ਗੁਰੂ ਦਾ ਸਿਧਾਂਤ ਸਿੱਖ ਧਰਮ ਦਾ ਕੇਂਦਰੀ ਸਿਧਾਂਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਗਾਊਂ ਹੀ ਭਾਂਪ ਲਿਆ ਸੀ ਕਿ ਨਵੇਂ ਜੁੱਗ ਵਿਚ ਦੇਹਧਾਰੀ ਗੁਰੂ ਦੀ ਲੋੜ ਨਹੀਂ ਰਹੇਗੀ। ਇਸ ਲਈ ਉਨਾਂ ਨੇ ਆਪਣੇ ਸਮੇਂ ਤੋਂ ਹੀ ਗੁਰੂ ਨੂੰ ਦੇਹ ਤੋਂ ਰਹਿਤ ਕਰਨ ਦੀ ਪ੍ਰਕਿਰਿਆ ਆਰੰਭ ਕਰ ਦਿਤੀ ਸੀ। ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਦੁਆਰਾ ਉਨ੍ਹਾਂ ਦਾ ਗੁਰੂ ਪੁੱਛਣ ਤੇ ਇਹ ਜੁਆਬ ਦਿਤਾ ਸੀ।

*ਸਬਦ ਗੁਰੂ ਸੁਰਤਿ ਧੁਨਿ ਚੇਲਾ ॥*[34]

'ਗੁਰੂ ਰਾਮਦਾਸ ਜੀ ਨੇ *'ਬਾਣੀ ਗੁਰੂ, ਗੁਰੂ ਹੈ ਬਾਣੀ'* (ਪੰਨਾ 982) ਦੇ ਫ਼ੁਰਮਾਨ ਰਾਹੀਂ ਬਾਣੀ ਪ੍ਰਤਿ ਗੁਰੂ ਹੋਣ ਦੇ ਸਿਧਾਂਤ ਨੂੰ ਪ੍ਰਪੱਕ ਕੀਤਾ। ਗੁਰੂ ਅਰਜਨ ਦੇਵ ਜੀ ਵੇਲੇ ਦੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕਿਹਾ ਕਿ ਗੁਰੂ ਦੀ ਸਖ਼ਸ਼ੀਅਤ ਗੁਰੂ ਦੇ ਸ਼ਬਦ ਵਿਚ ਹੈ।

*ਗੁਰਮੂਰਤ ਗੁਰ ਸ਼ਬਦ ਹੈ, ਸਾਧ ਸੰਗਤਿ ਵਿਚ ਪਰਗਟਿਆਇਆ ॥*
*(ਵਾਰਾਂ ਭਾਈ ਗੁਰਦਾਸ)*

ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਆਦਿ ਗ੍ਰੰਥ ਨੂੰ ਖ਼ਾਲਸਾ ਕੌਮ ਦਾ ਗੁਰੂ ਥਾਪਣ ਵੇਲੇ ਕਿਹਾ :-

**ਆਤਮਾ ਗੁਰੂ ਗ੍ਰੰਥ ਵਿਚ, ਸਰੀਰ ਪੰਥ ਵਿਚ, ਪਰਚਾ ਸ਼ਬਦ ਕਾ, ਪੂਜਾ ਅਕਾਲ ਕੀ।** [35]

ਈਸ਼ਵਰੀ ਸੋਧਾਂ ਅਨੁਸਾਰ ਸ਼ਬਦ ਮਨੁੱਖੀ ਜ਼ਿੰਦਗੀ ਦਾ ਨਿਰਮਾਣ ਕਰਦਾ ਹੈ। ਗੁਰਸਿਖ ਵਿਅਕਤੀਆਂ ਦੇ ਵਿਅਕਤਿਤਵ ਵਿੱਚ ਜੋ ਗਿਆਨ ਵਿਵੇਕ, ਚੜ੍ਹਦੀਕਲਾ ਵਾਲੀ ਗਤੀਸ਼ੀਲ ਸੋਚ, ਪ੍ਰਕਾਸ਼ਮਈ ਜੀਵਨ-ਜੁਗਤ, ਸਬਰ-ਸਿਦਕ ਆਦਿ ਤੱਤ ਹਨ, ਇਹ ਸਾਰੇ ਹੀ ਸ਼ਬਦ ਤੋਂ ਉਤਪੰਨ ਹੁੰਦੇ ਹਨ। ਸ਼ਬਦ ਇਕ ਸਿੱਖ ਦੀ ਆਤਮਾ ਨੂੰ ਧਨ ਦੌਲਤ ਆਦਿ ਦੀ ਮੁਥਾਜੀ ਤੋਂ ਬਚਾਉਂਦਾ ਹੈ[36]। ਪਦਾਰਥਕ ਰਸਾਂ ਤੋਂ ਪਾਰਗਾਮੀ ਚੇਤਨਾ ਪ੍ਰਦਾਨ ਕਰਕੇ ਉਸਨੂੰ ਅਨੰਤ ਬਣਾਉਂਦਾ ਹੈ। ਉਸ ਨੂੰ ਅੰਤਰੀਵੀ ਰੱਬ ਦੀ ਬਾਦਸ਼ਾਹਤ ਦਾ ਅਨੁਭਵ ਕਰਾਉਂਦਾ ਹੈ। ਉਸਨੂੰ ਆਪਣੇ ਵਿਚ ਲੀਨ ਕਰਕੇ ਸਦੀਵਤਾ ਬਖ਼ਸ਼ਦਾ ਹੈ। ਮਨੁੱਖੀ ਹਸਤੀ ਦਾ ਨਵੀਨੀਕਰਨ ਕਰਦਾ ਹੈ। ਵੇਦ ਆਦਿ ਭਾਰਤੀ ਗ੍ਰੰਥ ਸ਼ਬਦ-ਗੁਰੂ ਦੇ ਹਾਣ ਦੇ ਨਹੀਂ ਬਣ ਸਕੇ ਕਿਉਂਕਿ ਇਹ ਸਹੀ ਨੁਹਾਰ ਵਾਲੀ ਜ਼ਿੰਦਗੀ ਨਹੀਂ ਉਪਜਾਅ ਸਕੇ। ਵੇਦਾਂ ਵਿਚਲੀਆਂ ਕਰੜੀਆਂ ਪ੍ਰਾਣਾਯਾਮ ਯੁਕਤੀਆਂ, ਵਾਦ-ਵਿਵਾਦ ਵਾਲੀਆਂ ਦ੍ਰਿਸ਼ਟੀਆਂ, ਅਵਤਾਰਾਂ ਦੀਆਂ ਕਰਾਮਾਤਾਂ, ਮਨੁੱਖਤਾ ਲਈ ਸਦੀਵੀ ਭਟਕਣਾ ਦਾ ਸ੍ਰੋਤ ਹਨ। ਇਨ੍ਹਾਂ ਵਿਚਲੀ ਪੁੰਨ-ਪਾਪ ਦੀ ਤਮੀਜ਼ ਵਿਚ ਕ੍ਰੋਧ ਅਤੇ ਨਰਕੀ ਅਸ਼ਾਂਤੀ ਦੇ ਬੀਜ ਹਨ। [38] ਇਨ੍ਹਾਂ ਦੀ ਤ੍ਰਿਸ਼ਨਾ ਦੀ ਬਿਰਤੀ ਸੰਸਾਰ ਨੂੰ ਤ੍ਰੈ-ਗੁਣੀ ਸੀਮਾਂ ਵਿਚ ਰਖਦੀ ਹੈ। ਜਿਵੇ :-

***ਬੇਦੁ ਪੁਕਾਰੇ ਪੁੰਨ ਪਾਪੁ, ਸੁਰਗ ਨਰਕ ਕਾ ਬੀਉ।।***

..................................................................

***ਬੇਦੁ ਵਪਾਰੀ ਗਿਆਨੁ ਰਾਸਿ, ਕਰਮੀ ਪਲੈ ਹੋਇ।।*** [39]

ਸ਼ਬਦ, ਗੁਰਮੁਖ ਜਗਿਆਸੂਆਂ ਨੂੰ ਆਪਣੇ ਅਸਲੇ ਨਾਲ ਜੋੜੀ ਰੱਖਦਾ ਹੈ ਤੇ ਮੌਲਿਕ ਨਕਸ਼ ਅਥਵਾ ਪਵਿੱਤਰ ਦਸ਼ਾ ਪ੍ਰਦਾਨ ਕਰਦਾ ਹੈ। ਉਨ੍ਹਾਂ ਨੂੰ ਨਿੱਤ ਨਵੇਂ ਜੀਵਨ ਨਾਲ ਧੜਕਾਉਂਦਾ ਰਹਿੰਦਾ ਹੈ। ਸੁਰਤ ਦੇ ਜੜ੍ਹ ਰੂਪਾਂ ਨੂੰ ਚਕਨਾਚੂਰ ਕਰਕੇ ਉਸ ਨੂੰ ਉਪਜਾਊ ਬਣਾਉਂਦਾ ਰਹਿੰਦਾ ਹੈ।[40] ਸ਼ਬਦ ਸਿੱਖ ਧਰਮ ਦੀ ਨਿਰੰਤਰ ਰਚਨਾਤਮਿਕ ਸ਼ਕਤੀ ਤੇ ਸੁਰਖਿਅਤਾ ਦਾ ਸਦੀਵੀ ਸੋਮਾ ਹੈ।

## (3) ਮਨੁੱਖੀ ਜੀਵਨ ਬਾਰੇ ਵਿਸ਼ਾਲ ਜਾਣਕਾਰੀ:

ਸਮੁੱਚਾ ਗੁਰੂ ਗ੍ਰੰਥ ਸਾਹਿਬ ਸਮੁੱਚੇ ਮਨੁੱਖੀ ਜੀਵਨ ਨੂੰ ਸੰਬੋਧਨ ਹੈ। ਸਮੁੱਚੀ ਜਾਣਕਾਰੀ ਦਾ ਸੰਬੰਧ ਮਨੁੱਖੀ ਜੀਵਨ ਦੀ ਸੰਪੂਰਨਤਾ ਨਾਲ ਹੈ। ਜਿਸ ਨੂੰ ਹੇਠ ਲਿਖੇ ਕੁੱਝ, ਕੁ ਪੱਖਾਂ ਦੀ ਜਾਣਕਾਰੀ ਨਾਲ ਅਨੁਭਵ ਕੀਤਾ ਜਾ ਸਕਦਾ ਹੈ।

**ਮਨੁੱਖਾ ਜੀਵਨ ਦਾ ਮਨੋਰਥ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਅਨੁਸਾਰ ਮਨੁੱਖ ਅਕਾਲ ਪੁਰਖੁ ਦੇ ਹੁਕਮ ਨਾਲ ਆਉਂਦਾ ਹੈ ਤੇ ਫਿਰ ਅਕਾਲ ਪੁਰਖੁ ਦੇ ਹੁਕਮ ਨਾਲ ਹੀ ਚਲਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ, *ਜਿਸ ਤੇ ਉਪਜੈ ਤਿਸ ਹੀ ਜੈਸੇ* ਵਿਅਕਤੀ ਦੇ ਸਾਹਮਣੇ ਆਪਣੇ ਸ੍ਰੋਤ ਪ੍ਰਭੂ ਵਾਂਗ ਸੰਪੂਰਣ ਹੋਣ ਦਾ ਆਦਰਸ਼ ਰੱਖਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਵਿਚ ਆਪਣੇ ਅਕਾਲ ਪੁਰਖ ਦੇ ਸੰਕਲਪ ਨੂੰ, ਸਦੀਵਤਾ, ਨਿਰਭੈਤਾ, ਸੰਤੁਸ਼ਟਤਾ, ਅਰੋਗਤਾ, ਸੁਤੰਤਰਤਾ, ਪਵਿਤਰਤਾ ਸੰਪੂਰਨਤਾ, ਅਭੇਦਤਾ ਆਦਿ ਕੀਮਤਾਂ ਦੇ ਸਮੁੱਚੇ ਰੂਪ ਵਿਚ ਵਰਨਣ ਕੀਤਾ ਹੈ। ਇਨ੍ਹਾਂ ਵਿਸ਼ੇਸ਼ਤਾਵਾਂ ਵਾਲੇ ਪ੍ਰਭੂ ਦਾ ਚਿੰਤਨ ਇਕ ਵਿਅਕਤੀ ਦੀ ਜੀਵਨ-ਜਾਚ ਵਿਚ ਇਨ੍ਹਾਂ ਗੁਣਾਂ ਦਾ ਸੰਚਾਰ ਕਰਦਾ ਹੈ ਤੇ ਇਹ ਉਸੇ ਵਰਗਾ ਹੋ ਜਾਂਦਾ ਹੈ। ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਨੇ ਮਨੁੱਖਾ ਜੀਵਨ ਦੇ ਮਨੋਰਥ ਨੂੰ ਗੋਬਿੰਦ ਮਿਲਣ ਨਾਲ ਸੰਬੰਧਿਤ ਕੀਤਾ ਹੈ। ਉਨ੍ਹਾਂ ਅਨੁਸਾਰ ਮਨੁੱਖ ਨੂੰ ਇਸ ਜਨਮ ਵਿਚ ਮੁੜ ਆਪਣੇ ਸ੍ਰੋਤ ਵਿਚ ਜਾਣ ਦਾ ਅਵਸਰ ਮਿਲਦਾ ਹੈ। ਕੇਵਲ ਮਨੁੱਖ ਹੀ ਇਸ ਪ੍ਰਯੋਜਨ ਨੂੰ ਜਾਣ ਸਕਦਾ ਹੈ। ਹੋਰ ਜੂਨੀਆਂ ਨੂੰ ਇਸ ਦੀ ਸੋਝੀ ਨਹੀਂ। ਜਿਵੇਂ :

*ਭਈ ਪਰਾਪਤਿ ਮਾਨੁਖ ਦੇਹੁਰੀਆ ।।*
*ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ ।।* [42]

ਮਨੁੱਖੀ ਜੀਵਨ ਵਿਕਾਸ ਪ੍ਰਵਾਹ ਦਾ ਅੰਤਿਮ ਸਿੱਟਾ ਹੈ। ਮਨੁੱਖ ਦੀ ਪਉੜੀ ਤੇ ਪੁੱਜ ਕੇ ਇਸ ਵਿਚ ਸ੍ਵੈ-ਚੇਤਨਤਾ ਵਾਪਰਦੀ ਹੈ। ਹਉਮੈ ਅਰਥਾਤ ਸ੍ਵੈ-ਚੇਤਨਤਾ ਜਿਸਨੇ ਨਿਰਗੁਣ ਪਰਮਾਤਮਾ ਤੋਂ ਨਿਖੇੜਿਆ ਸੀ ਤੇ ਮਾਇਆ ਦੇ ਜੀਵਨ ਵਿਚ ਪ੍ਰਵਿਰਤ ਕੀਤਾ ਸੀ, ਉਚੇਰੇ ਮੰਡਲ ਤੇ ਜਾਕੇ ਜੀਵ ਆਤਮਾ ਨੂੰ ਪਰਮਾਤਮਾ ਵੱਲ ਲਿਜਾ ਸਕਦੀ ਹੈ। ਇਹ ਹਉਮੈ ਦੀ ਭਾਵਨਾ ਪ੍ਰਭੂ ਦੀ ਅਨੇਕਤਾ ਅਥਵਾ ਮਾਨਵਤਾ ਦੀ ਸੇਵਾ ਵਿਚ ਲੱਗ ਕੇ, ਨਿਰਮਲ ਹਉਮੈ ਵਿਚ ਤਬਦੀਲ ਹੋ ਜਾਂਦੀ ਹੈ ਤੇ ਸਿਰਜਣਾਤਮਕ ਕੰਮਾਂ ਵਿਚ ਲੱਗ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਹਉਮੈ ਦੇ ਵਿਘਨਕਾਰੀ ਰੂਪ ਦਾ ਇਲਾਜ ਵੀ ਹਉਮੈ ਵਿੱਚ ਹੀ ਦਸਦੇ ਹੋਏ ਫੁਰਮਾਉਂਦੇ ਹਨ ਕਿ ਸ਼ਬਦ ਦੀ ਕਮਾਈ ਦੁਆਰਾ ਹਉਮੈ ਦਾ ਦੁਖ ਹਟ ਜਾਂਦਾ ਹੈ ਤੇ ਸ਼ਖਸੀਅਤ ਵਿਸ਼ਾਲ ਹੋ ਜਾਂਦੀ ਹੈ। ਜਿਵੇਂ:

*ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ।।*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ।।*
*ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ।।* [43]

<u>ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ</u> : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਅਨੁਸਾਰ ਮਨੁੱਖ ਦੀ ਮਾਨਵਤਾ ਦਿਵੈਤਾ ਵਿੱਚ ਤਬਦੀਲ ਹੋ ਸਕਦੀ ਹੈ ਤੇ ਉਸ ਦੀ ਆਤਮਾ ਬੇਦਾਰ ਹੋ ਕੇ ਆਪਣੇ ਦੈਵੀ ਵਿਰਸੇ ਪ੍ਰਤਿ ਜਾਗਰੂਕ ਹੋ ਕੇ ਆਪਣੀ ਪਰਮ ਬੁਲੰਦੀ ਅਥਵਾ ਪਰਮਾਤਮਾ ਦੀ ਪੱਧਰ ਨੂੰ ਛੂਹ ਸਕਦੀ ਹੈ। ਮਨੁੱਖ ਉਚੇਰੇ-ਆਪੇ ਤੇ ਨੀਵੇਂ-ਆਪੇ ਦਾ ਸੁਮੇਲ ਹੈ। ਜਿਥੇ ਉਸ ਵਿਚ ਉੱਤਮ ਪ੍ਰੇਰਨਾਵਾਂ ਹਨ ਉੱਥੇ ਉਸ ਵਿਚ ਨੀਵੀਆਂ ਵਾਸ਼ਨਾਵਾਂ ਵੀ ਹਨ। ਇਹ ਵਾਸ਼ਨਾਵਾਂ ਉਸ ਨੂੰ ਵਿਰਸੇ ਵਿਚ ਮਿਲਦੀਆਂ ਹਨ । ਇਹ ਵਿਰਸਾ ਉਨ੍ਹਾਂ ਜੂਨੀਆਂ ਦੇ ਪ੍ਰਭਾਵ ਵਜੋਂ ਉਸ ਪਾਸ ਆਉਂਦਾ ਹੈ ਜਿਨ੍ਹਾਂ ਵਿਚੋਂ ਲੰਘ ਕੇ ਉਹ ਮਨੁੱਖੀ ਜੂਨ ਤੱਕ ਪਹੁੰਚਿਆ ਹੈ। ਵਿਅਕਤੀ ਦੇ ਆਪੇ ਦਾ ਇਕ ਭਾਗ ਜਿਸ ਨੂੰ ਸੀ. ਜੀ. ਜੁੰਗ ਨੇ ਸਮੂਹਕ ਅਚੇਤਨਾ (Collective Unconscious) ਕਿਹਾ ਹੈ, ਆਪਣੇ ਆਪ ਵਿਚ ਪਾਸ਼ਵਿਕ

ਪੱਧਰ ਦੀਆਂ ਯਾਦ ਸੀਮਾਵਾਂ ਸਾਂਭੀ ਬੈਠਾ ਹੈ[44]। ਗੁਰੂ ਅਰਜਨ ਦੇਵ ਜੀ ਨੇ ਆਪਣੇ ਇੱਕ ਸ਼ਬਦ ਵਿਚ ਉਨ੍ਹਾਂ ਪਸ਼ੂ ਸ਼੍ਰੇਣੀਆਂ ਦੇ ਨਾਮ ਗਿਣੇ ਹਨ ਜਿਨ੍ਹਾਂ ਵਿਚੋਂ ਲੰਘ ਕੇ ਇਹ ਮਨੁੱਖੀ ਜੂਨ ਤਕ ਪਹੁੰਚਿਆ ਹੈ[45]। ਇਨ੍ਹਾਂ ਦੇ ਪ੍ਰਭਾਵ ਮਨੁੱਖ ਨੂੰ ਵਿਰਸੇ ਵਿਚ ਮਿਲਦੇ ਹਨ ਤੇ ਇਨ੍ਹਾਂ ਦੀ ਮੈਲ ਉਸ ਦੇ ਮਨ ਤੇ ਚੜ੍ਹੀ ਹੋਈ ਹੈ[46]। ਗੁਰਮਤਿ ਦੇ ਫ਼ਲਸਫ਼ੇ ਨੇ ਮਨੁੱਖ ਦੇ ਸਾਹਮਣੇ ਉਸਦਾ ਸੰਪੂਰਣ ਦ੍ਰਿਸ਼ਟੀਕੋਨ ਰੱਖਿਆ। ਪ੍ਰਸਿੱਧ ਮਨੋਵਿਗਿਆਨੀ ਫਰਾਇਡ ਨੇ ਅਚੇਤ ਮਨ ਨੂੰ ਪਾਸ਼ਵਿਕ ਪੱਧਰ ਤੇ ਰਖਿਆ ਪਰ ਗੁਰਮਤਿ ਨੇ ਮਨੁੱਖ ਦੇ ਅੰਤਰੀਵੀ ਸੰਸਾਰ ਨੂੰ 'ਰਾਮ ਕੀ ਅੰਸ' ਕਰਾਰ ਦਿਤਾ ਤੇ ਮਨੁੱਖ ਨੂੰ ਆਪਣੀ ਪ੍ਰਕਿਰਤੀ ਬਾਰੇ ਸੰਪੂਰਣ ਜਾਣਕਾਰੀ ਦਿਤੀ। ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਜਿੱਥੇ ਸਰੀਰ ਵਿਚ ਵਿਕਾਰਾਂ ਦੀ ਅਗਨੀ ਹੈ, ਉਥੇ ਸ਼ਾਂਤ ਸੁਭਾਅ ਦੀ ਬਨਾਸਪਤੀ ਵੀ ਹੈ; ਜਿੱਥੇ ਇਸ ਵਿਚ ਸੂਰਜ ਦਾ ਤੇਜ ਹੈ, ਉਥੇ ਚੰਦ ਵਰਗੀ ਸੀਤਲਤਾ ਵੀ ਹੈ। [47] ਜਿੱਥੇ ਸਰੀਰਕ ਕਾਮ-ਕ੍ਰੋਧ ਦੀ ਨਗਰੀ ਹੈ,[48] ਉਥੇ ਇਹ ਹਰੀ ਦਾ ਮਹਲ ਵੀ ਹੈ। [49] ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਸਰੀਰ ਦੇ ਸੰਪੂਰਣ ਖਿੜਾਉ ਤੇ ਖੁਸ਼ਹਾਲੀ ਲਈ ਕਾਮ-ਕ੍ਰੋਧ ਦੀਆਂ ਭਾਵਨਾਵਾਂ ਨੂੰ ਰੰਬੇ ਬਣਾਉਣ ਲਈ ਕਿਹਾ ਹੈ ਤਾਕਿ ਪਾਸ਼ਵਿਕ ਪ੍ਰਵਿਰਤੀਆਂ ਦਾ ਉਥਾਨ ਹੋ ਸਕੇ। [50] ਇਹ ਬਦਲੀ ਦੀ ਪ੍ਰਕਿਰਿਆ ਅਥਵਾ ਸਮੁੱਚਾ ਦੈਵੀਕਰਨ ਗੁਰੂ ਦੀ ਅਗਵਾਈ ਵਿਚ ਸੰਭਵ ਹੈ। ਜਿਵੇਂ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨਾ ਲਾਗੀ ਵਾਰ ॥* [51]

ਉਪਰੋਕਤ ਦੈਵੀਕਰਨ ਰਾਹੀਂ ਮਨੁੱਖ ਸੰਪੂਰਨ ਹੁੰਦਾ ਹੈ। ਮਨੁੱਖ ਦੀ ਸੰਪੂਰਨਤਾ ਲਈ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਬਾਣੀ ਵਿਚ 'ਸਚਿਆਰ' ਦਾ ਪ੍ਰਤੀਕ ਵਰਤਿਆ ਹੈ ਜੋ ਹੁਕਮ ਤੇ ਰਜ਼ਾ ਦਾ ਅਨੁਸਾਰੀ ਹੋ ਕੇ ਆਪਣੇ ਤੇ ਪਰਮ ਹਸਤੀ ਵਿਚਕਾਰ ਉਸਾਰੀ ਕੂੜ ਅਥਵਾ ਅਗਿਆਨਤਾ ਦੀ ਕੰਧ ਨੂੰ ਤੋੜਦਾ ਹੈ ਤੇ ਪੰਜ ਪੜਾਵੀ ਅਧਿਆਤਮਕ ਯਾਤਰਾ ਧਰਮਖੰਡ, ਗਿਆਨ ਖੰਡ, ਸਰਮਖੰਡ, ਕਰਮਖੰਡ ਤੇ ਸੱਚਖੰਡ ਵਿਚੋਂ ਲੰਘਦਾ ਹੋਇਆ ਕ੍ਰਮਵਾਰ ਕਰਮਾਂ ਪ੍ਰਤਿ ਸੁਚੇਤ, ਅਸੀਮ ਬ੍ਰਹਿਮੰਡੀ ਗਿਆਨ ਦਾ ਧਾਰਨੀ, ਘਾਲਨਾ ਰਾਹੀਂ ਸੁਹਜਾਤਮਕ ਰੂਪਵਾਨ ਤੇ ਪ੍ਰਭੂ ਬਖ਼ਸ਼ਿਸ਼ ਦੁਆਰਾ ਸ਼ਕਤੀਵਾਨ ਹੋ ਕੇ, ਪ੍ਰਭੂ ਨਾਲ ਪੂਰਨ ਤੌਰ ਤੇ ਅਭੇਦ ਹੋ ਜਾਂਦਾ ਹੈ।

**ਜੀਵਨ ਇਕ ਕਰਮਭੂਮੀ, ਸੰਘਰਸ਼ ਤੇ ਯਾਤਰਾ**: ਗੁਰਮਤਿ ਫ਼ਲਸਫ਼ੇ ਅਨੁਸਾਰ ਜੀਵਨ ਇਕ ਕਰਮਭੂਮੀ ਹੈ। ਇਸ ਵਿਚ ਰੱਬੀ ਹੁਕਮ ਅਨੁਸਾਰ ਨੈਤਿਕ ਨਿਯਮ ਵਿਅਕਤੀ ਦੀ ਨਿਜੀ ਹੋਣੀ ਨੂੰ ਉਸਾਰਦੇ ਹਨ। ਵਿਅਕਤੀ ਦੇ ਕੰਮ ਹੀ ਆਵਾਗਵਨ ਦਾ ਕਾਰਣ ਹਨ। *'ਆਪੇ ਬੀਜ ਆਪੇ ਹੀ ਖਾਹੁ' ਨਾਨਕ ਹੁਕਮੀ ਆਵਹੁ ਜਾਵਹੁ ॥* ਦਾ ਗੁਰਬਾਣੀ ਫ਼ੁਰਮਾਨ ਇਸ ਸੰਬੰਧ ਵਿਚ ਸਪਸ਼ਟ ਹੈ *'ਸੁਕ੍ਰਿਤ ਕੀਤਾ ਰਹਸੀ ਮੇਰੇ ਜੀਅੜੇ'* (ਪੰਨਾ. 154) ਦੇ ਗੁਰਬਾਣੀ ਫੁਰਮਾਨ ਅਨੁਸਾਰ ਨੇਕ ਕਰਮ ਮਨੁੱਖ ਨੂੰ ਸਦੀਵਤਾ ਪ੍ਰਦਾਨ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦਾ ਇਕ ਫ਼ੁਰਮਾਨ *'ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ'* (ਪੰਨਾ.59)[51] ਸੱਚੀ ਕਾਰ ਕਰਨ ਵਿੱਚ ਵਿਸ਼ਵਾਸ ਜਗਾਉਂਦਾ ਹੈ ਕਿਉਂਕਿ ਅਜਿਹੀ ਕਾਰ

ਦੈਵੀ ਇੱਛਾ ਅਨੁਸਾਰ ਲਾਹੇਵੰਦੀ ਹੈ। ਪ੍ਰਕਿਰਤਕ ਨਿਯਮ ਅਨੁਸਾਰ ਵੀ ਕੰਡਿਆਲੇ ਕਿੱਕਰ ਦਾ ਬੀਜ ਬੀਜ ਕੇ ਦਾਖਾਂ ਦੇ ਮਿੱਠੇ ਫ਼ਲ ਦੀ ਆਸ ਕਰਨੀ ਮੂਰਖਤਾ ਹੈ।[52ਥ]

ਗੁਰਮਤਿ ਫ਼ਲਸਫ਼ੇ ਅਨੁਸਾਰ ਜੀਵਨ ਤੀਹਰਾ ਸੰਘਰਸ਼ ਹੈ। ਪਹਿਲਾ ਸੰਘਰਸ਼ ਮਾਨਸਕ ਪੱਧਰ ਤੇ ਨੈਤਿਕ ਤੌਰ ਤੇ ਪਤਿਤ ਕਰਨ ਵਾਲੀਆਂ ਕਾਮਾਦਿਕ ਪ੍ਰਵਿਰਤੀਆਂ ਨਾਲ ਹੈ। ਦੂਜਾ ਸੰਘਰਸ਼ ਧਾਰਮਕ ਪੱਧਰ ਤੇ ਅੰਦਰਲੇ ਸੱਚ ਦੇ ਵਿਰੋਧ ਵਿਚ ਸਥਾਪਤ ਬਾਹਰਲੇ ਭੇਖ ਨਾਲ ਹੈ ਤੇ ਤੀਜਾ ਸੰਘਰਸ਼ ਬੰਦੇ ਦੀ ਰਾਜਸੀ ਗੁਲਾਮੀ ਤੋਂ ਸੁਤੰਤਰ ਹੋਣ ਦੀ ਇੱਛਾ ਨਾਲ ਸੰਬੰਧਿਤ ਹੈ ਜੋ ਉਸਨੂੰ ਜਬਰ ਵਿਰੋਧੀ ਰੁਖ਼ ਅਪਣਾਉਣ ਲਈ ਪ੍ਰੇਰਦਾ ਹੈ। ਜਬਰ ਨਾਲ ਸਮਝੌਤਾ ਕਰਨ ਵਾਲਾ ਮਨੁੱਖ ਤੇ ਸਮਾਜ ਪਤਿਤ ਹੋ ਜਾਂਦਾ ਹੈ। ਤੇ ਆਪਣੀ ਦਿਵੱਤਾ ਤੋਂ ਵਾਂਝਾ ਹੋਕੇ ਕੂੜ ਦੀ ਪਾਲ ਵਿਚ ਖੜ੍ਹਾ ਹੋ ਜਾਂਦਾ ਹੈ[52m] ਜਿਸ ਦਾ ਵਰਨਣ ਗੁਰੂ ਨਾਨਕ ਦੇਵ ਜੀ ਨੇ *'ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ'॥* ਦੇ ਆਸਾ ਕੀ ਵਾਰ ਦੇ ਸਲੋਕ ਵਿਚ ਕੀਤਾ ਹੈ।

ਆਦਿ ਗ੍ਰੰਥ ਦੀ ਵੀਚਾਰਧਾਰਾ ਅਨੁਸਾਰ ਮਨੁੱਖੀ ਜੀਵਨ ਦੀ ਸਫ਼ਲ ਯਾਤਰਾ ਲਈ ਲਾਲਚ, ਝੂਠ, ਖ਼ੁਦਗਰਜ਼ੀ, ਈਰਖਾ ਨਫ਼ਰਤ ਤੇ ਭ੍ਰਿਸ਼ਟਾਚਾਰ ਵਾਲੀ ਜੀਵਨ ਜੁਗਤ ਠੀਕ ਨਹੀਂ। ਅਜਿਹੀ ਜੀਵਨ-ਵਿਧੀ ਮਨੁੱਖੀ ਹੋਂਦ ਨੂੰ ਤੌਖਲਿਆਂ, ਸਦਮਿਆਂ, ਨਾਕਾਮੀਆਂ, ਲਾਚਾਰੀਆਂ, ਬੇਚੈਨੀਆਂ ਤੇ ਉਲਝਣਾਂ ਵਿਚ ਰੋਲ ਦਿੰਦੀ ਹੈ। ਜਿਵੇਂ:

***ਲਬੁ ਲੋਭੁ ਮੁਚੁ ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ ।।***
***ਤੂੰ ਕਾਇਆ ਮੈ ਰੁਲਦੀ ਦੇਖੀ, ਜਿਉ ਧਰਿ ਉਪਰਿ ਛਾਰੋ ।।***[53]

ਪਵਿੱਤਰ ਵਿਅਕਤੀਆਂ ਦੀ ਸੰਗਤ ਵਿਚ ਜੀਵਨ ਸੁਹਾਣਾ ਲੰਘਦਾ ਹੈ ਤੇ ਆਵਾਗਵਨ ਤੋਂ ਛੁਟਕਾਰਾ ਮਿਲਦਾ ਹੈ। ਇਸ ਤਰਾਂ ਮਨੁੱਖੀ ਜੀਵਨ ਦੀ ਯਾਤਰਾ ਸਫ਼ਲ ਹੋ ਜਾਂਦੀ ਹੈ।

***ਸਫ਼ਲ ਸਫ਼ਲ ਭਈ ਸਫ਼ਲ ਜਾਤ੍ਰਾ ॥***
***ਆਵਣ ਜਾਣ ਰਹੇ ਮਿਲੇ ਸਾਧਾ ॥***[54]

**ਮਨੁੱਖੀ ਸਮਾਨਤਾ, ਸੁਤੰਤਰਤਾ ਤੇ ਨਿਆਂ ਦਾ ਪ੍ਰਤਿਨਿਧ ਗ੍ਰੰਥ;** ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖੀ ਸਮਾਨਤਾ, ਸੁਤੰਤਰਤਾ ਤੇ ਨਿਆਂ ਦਾ ਪ੍ਰਤਿਨਿਧ ਗ੍ਰੰਥ ਹੈ। ਇਸ ਵਿਚ ਅੱਖੋਂ ਡਿੱਗੇ, ਲਿਤਾੜੇ, ਮਿੱਧੇ ਵਰਗ ਨਾਲ ਸੰਬੰਧਿਤ ਭਗਤਾਂ, ਭਗਤ ਰਵਿਦਾਸ, ਭਗਤ ਕਬੀਰ ਤੇ ਭਗਤ ਨਾਮਦੇਵ, ਆਦਿ ਕੀ ਬਾਣੀ ਨੂੰ ਉੱਚ ਜਾਤੀ ਦੇ ਭਗਤਾਂ, ਦੇ ਸਮਾਨ ਦਰਜਾ ਦਿਤਾ ਗਿਆ ਹੈ। ਸ਼੍ਰੇਣੀ ਰਹਿਤ ਸਮਾਜ ਦੀ ਸਥਾਪਨਾ ਲਈ ਗੁਰੂ ਨਾਨਕ ਦੇਵ ਜੀ ਨੇ ਸਮਾਨਤਾ ਤੇ ਨੈਤਿਕ ਵਿਵਹਾਰ ਦੇ ਨਿਯਮਾਂ ਨੂੰ ਪਹਿਲ ਦਿਤੀ ਤੇ ਕਿਹਾ ਕਿ ਜ਼ਾਤ ਬਨਾਵਟ ਹੈ, ਉਪਾਧੀਆਂ ਬਨਾਵਟ ਹਨ। ਸਾਰੇ ਵਿਅਕਤੀਆਂ ਨੂੰ ਇਕੋ ਇਕ ਪਰਮਹਸਤੀ ਕਾਇਮ ਰਖਦੀ ਹੈ।[55] ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਸਾਧਾਰਣ, ਨੀਚ ਤੇ ਨਿਮਾਣੇ ਲੋਕਾਂ ਨਾਲ ਜੋੜਿਆ ਤੇ ਇਨ੍ਹਾਂ ਲੋਕਾਂ ਦੀ ਮੰਦੀ ਹਾਲਤ, ਅਗਿਆਨਤਾ ਤੇ ਬੇਚਾਰਗੀ ਨੇ ਉਨ੍ਹਾਂ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ।[56] ਆਪ ਨੇ ਸਮਾਜ ਦੇ ਇਕ

ਬਹੁਤ ਵੱਡੇ ਹਿੱਸੇ, ਸ਼ੂਦਰ ਜਾਤ ਨੂੰ ਖੁੱਸੇ ਹੋਏ ਅਧਿਕਾਰ ਦਿਵਾਉਣ ਲਈ ਵਰਣਵੰਡ ਪ੍ਰਣਾਲੀ ਦਾ ਵਿਰੋਧ ਕੀਤਾ। ਗੁਰਮਤਿ ਫ਼ਲਸਫ਼ੇ ਅਨੁਸਾਰ ਚਹੁੰ ਵਰਨਾਂ ਦੀ ਵੰਡ ਸੁਆਰਥੀ ਵੰਡ ਹੈ। ਇਹ ਵੰਡ ਮਾਨਵਤਾ ਵਿੱਰੁਧ ਧੱਕਾ ਹੈ ਤੇ ਸਮਾਜ ਦੇ ਇਕ ਬਹੁਤ ਵਡੇ ਹਿੱਸੇ ਨੂੰ ਮਾਨਸਿਕ ਗ਼ੁਲਾਮੀ ਵਿਚ ਧੱਕਦੀ ਹੈ। ਇਸ ਸੰਦਰਭ ਵਿਚ ਗੁਰਮਤਿ ਦਾ ਇਕ ਕਥਨ ਵਿਸ਼ੇਸ਼ ਹੈ।

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ।।* [57]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁੱਖੀ ਸੁਤੰਤਰਤਾ ਲਈ ਵਿਸ਼ੇਸ਼ ਵੰਗਾਰ ਦਿੰਦੀ ਹੈ। ਮਨੁੱਖੀ ਗੁਲਾਮੀ ਨਾਲੋਂ ਮੌਤ ਨੂੰ ਤਰਜੀਹ ਦਿਤੀ ਗਈ ਹੈ। [58] ਗੁਰੂ ਨਾਨਕ ਦੇਵ ਜੀ ਨੇ ਬਾਬਰ ਦੀ ਫ਼ੌਜ ਨੂੰ 'ਪਾਪ ਦੀ ਜੰਞ ਆਖ ਕੇ, ਰੱਤ ਪੀਣੇ ਰਾਜਿਆਂ ਨੂੰ ਖੂੰਖਾਰ ਜਾਨਵਰ ਆਖ ਕੇ ਪਤਿ ਸਹਿਤ ਜੀਵਨ ਨੂੰ ਜੀਵਨ ਆਖ ਕੇ[60], ਮਨੁੱਖੀ ਗੁਲਾਮੀ ਵਿੱਰੁਧ ਸੰਘਰਸ਼ ਦਾ ਬਿਗਲ ਵਜਾਇਆ। ਮੁਗ਼ਲ ਰਾਜ ਨੇ ਜਬਰੀ ਧਰਮ ਬਦਲੀ ਕਰਕੇ, ਆਪਣੇ ਸਭਿਆਚਾਰਕ ਰੂਪ ਠੋਸ ਕੇ ਅਤੇ ਬ੍ਰਾਹਮਣਵਾਦ ਨੇ ਮਨੁੱਖੀ ਆਜ਼ਾਦੀ ਦਾ ਘਾਣ ਕਰਕੇ ਮਨੁੱਖੀ ਹਕੀਕਤ ਦਾ ਪਤਨ ਕੀਤਾ ਸੀ ਤੇ ਤਤਕਾਲੀਨ ਮਨੁੱਖ ਬੇਗਾਨਗੀ ਦੇ ਅਹਿਸਾਸ ਦਾ ਸ਼ਿਕਾਰ ਹੋ ਗਿਆ ਸੀ। ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿੱਚ:

** ਮਨ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ।।* [61]

** ਨਾਨਕ ਦੁਨੀਆ ਕੈਸੀ ਹੋਈ ।।*
*ਸਾਲਕੁ ਮਿਤੁ ਨਾ ਰਹਿਓ ਕੋਈ ।।* [62]

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਸੁਤੰਤਰ ਮਨੁੱਖ ਦੀ ਘਾੜਤ ਲਈ ਵਿਅਕਤੀਆਂ ਨੂੰ ਪ੍ਰਮਾਣਿਕ ਮਨੁੱਖ ਬਣਨ ਲਈ ਸਿਖਿਆ ਦਿਤੀ। ਅਜੇਹਾ ਮਨੁੱਖ ਜਿਸ ਕੋਲ ਇੱਛਾ ਦੀ ਸੁਤੰਤਰਤਾ ਹੁੰਦੀ ਹੈ, ਆਪਣੇ ਸਭਿਆਚਾਰ ਤੇ ਗੌਰਵ ਹੁੰਦਾ ਹੈ, ਜੋ ਪੰਰਪਰਾਵਾਦ ਤੇ ਦਮਨਕਾਰੀ ਕਟੜਤਾ ਦੇ ਵਿਰੁੱਧ ਹੁੰਦਾ ਹੈ। ਗੁਰਮਤਿ ਨੇ ਮਨੁੱਖ ਨੂੰ ਲੋਕ ਲਾਜ ਤੋਂ ਬੇਪ੍ਰਵਾਹ ਹੋ ਕੇ ਆਪਣਾ ਮਾਰਗ ਆਪ ਉਲੀਕਣ ਦੀ ਭਾਵਨਾ ਪ੍ਰਤਿ ਸੁਚੇਤ ਕੀਤਾ ਅਤੇ ਬ੍ਰਾਹਮਣੀ ਕਰਮਕਾਂਡ, ਦੇਵਤਾ ਪ੍ਰਣਾਲੀ ਤੇ ਬਦੇਸ਼ੀ ਹਕੂਮਤ ਦੇ ਬੰਧਨ-ਯੁਕਤ ਸਿਲਸਿਲੇ ਤੋਂ ਪਾਰਗਾਮੀ ਹੋ ਕੇ ਸੁਤੰਤਰ ਧਰਮ ਨੂੰ ਅਪਣਾਉਣ ਦੀ ਪ੍ਰੇਰਨਾ ਕੀਤੀ। ਗੁਰੂ ਰਾਮਦਾਸ ਜੀ ਦਾ ਹੇਠ ਲਿਖਿਆ ਸ਼ਬਦ ਇਸ ਸੰਬੰਧ ਵਿਚ ਵਿਸ਼ੇਸ਼ ਅਗਵਾਈ ਦਿੰਦਾ ਹੈ।

*ਅਬ ਹਮ ਚਲੀ ਠਾਕੁਰ ਪੈ ਹਾਰਿ ।।*
*ਜਬ ਹਮ ਸਰਣਿ ਪ੍ਰਭੂ ਕੀ ਆਈ,*
*ਰਾਖੁ ਪ੍ਰਭੂ ਭਾਵੈ ਮਾਰਿ ।। ੧ ।।* [63]

ਇਸ ਤਰਾਂ ਇੱਛਾਵਾਂ ਤੋਂ ਆਜ਼ਾਦੀ, ਬ੍ਰਾਹਮਣੀ ਕਰਮਕਾਂਡਾਂ ਤੋਂ ਆਜ਼ਾਦੀ, ਪਹਿਰਾਵੇ ਤੇ ਬੋਲੀ ਦੀ ਅਜ਼ਾਦੀ, ਵਿਦੇਸ਼ੀ ਗ਼ੁਲਾਮੀ ਤੋਂ ਅਜ਼ਾਦੀ ਨਾਲ ਸੰਬੰਧਿਤ ਸੁਤੰਤਰ ਭਾਵਨਾ ਵਾਲਾ ਆਚਰਨ ਵਿਕਸਿਤ ਹੋਇਆ ਜਿਸ ਦੇ ਦੂਰ ਰੱਸ ਸਿੱਟੇ ਨਿਕਲੇ। ਫਲ-ਸਰੂਪ ਪੰਜਾਬ ਵਿਚ ਸਭਿਅਆਚਾਰਕ ਤੇ ਰਾਜਨੀਤਕ ਕ੍ਰਾਂਤੀ ਦਾ ਮੁੱਢ ਬੱਝ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੇ ਤਤਕਾਲੀਨ ਸਮਾਜ ਵਿਚ ਵਿਚਾਰ ਤੇ ਅਮਲ ਦੀ ਇਕਸੁਰਤਾ ਤੇ ਜ਼ੋਰ ਦਿਤਾ ਤੇ ਮਾਨਵਤਾ ਦੀ ਸੇਵਾ ਲਈ ਨੈਤਿਕ ਤੇ ਨਿਆਂਪੂਰਣ ਅਮਲਾਂ ਤੇ ਜੀਵਨ ਦੇ ਮਾਨਵੀ ਦ੍ਰਿਸ਼ਟੀਕੋਣ ਨੂੰ ਸਭ ਤੋਂ ਵਿਸ਼ੇਸ਼ ਮਹਾਨਤਾ ਦਿਤੀ। ਗੁਰੂ ਅਰਜਨ ਦੇਵ ਜੀ ਦੇ ਇਕ ਫ਼ਰਮਾਨ ਅਨੁਸਾਰ ਰੱਬ ਦੀ ਇਕ ਹੈਰਾਨ ਕਰਨ ਵਾਲੀ ਵਿਸ਼ੇਸ਼ਤਾ ਇਹ ਹੈ ਕਿ ਉਸ ਦਾ ਹਰੇਕ ਕਰਮ ਨਿਆਂ ਦੀ ਕਸਵੱਟੀ ਤੇ ਪੂਰਾ ਉਤਰਦਾ ਹੈ। ਭਗਤ ਰਵਿਦਾਸ ਜੀ ਨੇ ਦੈਵੀ ਸੱਤਾ ਨੂੰ ਗ਼ਰੀਬ ਨਿਵਾਜ਼ ਤੇ ਨੀਵਿਆਂ ਨੂੰ ਉੱਚਾ ਕਰਨ ਵਾਲੀ ਹਸਤੀ ਵਿਚ ਢਾਲ ਕੇ ਪੇਸ਼ ਕੀਤਾ। ਗੁਰੂ ਨਾਨਕ ਦੇਵ ਜੀ ਨੇ ਕਾਜ਼ੀਆਂ ਨੂੰ ਰਿਸ਼ਵਤ ਲੈ ਕੇ ਇਨਸਾਫ਼ ਦਾ ਗਲਾ ਘੁੱਟਣ ਵੱਲ ਸਪਸ਼ਟ ਇਸ਼ਾਰਾ ਕੀਤਾ। ਇਸ ਸੰਬੰਧ ਵਿਚ ਗੁਰਬਾਣੀ ਦੇ ਫੁਰਮਾਨ ਹੇਠ ਲਿਖੇ ਹਨ:

❖ *ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ*
*ਜੋ ਕਰੇ ਸੁ ਧਰਮ ਨਿਆਏ ਰਾਮ ॥*[64]

❖ *ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥*[65]

❖ *ਕਾਜੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੈ ਖੁਦਾਇ।*
*ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥*[66]

<u>ਆਸ਼ਾਵਾਦ ਦੀ ਧਾਰਨਾ</u>: ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫ਼ਲਸਫ਼ੇ ਨੇ ਮਨੁੱਖਾ ਜੀਵਨ ਲਈ ਆਸ਼ਾਵਾਦ ਦੀ ਧਾਰਨਾ ਪ੍ਰਦਾਨ ਕੀਤੀ। ਇਹ ਜਜ਼ਬਾ ਮਨੁੱਖੀ ਵਿਕਾਸ ਲਈ ਉਸਾਰੂ ਜਜ਼ਬਾ ਹੈ ਤੇ ਜੀਵਨ ਦੇ ਸਫ਼ਰ ਨੂੰ ਸਾਰਥਕ ਬਣਾਉਂਦਾ ਹੈ। ਜੀਵਨ ਦੀ ਸਫ਼ਲਤਾ ਲਈ ਖ਼ੁਸ਼ੀਆਂ ਗ਼ਮੀਆਂ ਸਮੇਂ ਇਕ ਵਿਸ਼ੇਸ਼ ਸੰਤੁਲਨ ਬਣਾਈ ਰੱਖਣ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰਮਤਿ ਦਾ ਅਨੁਆਈ ਸਦਾ ਚੜ੍ਹਦੀ ਕਲਾ ਵਿੱਚ ਵਿਚਰਦਾ ਹੈ। ਕਿਉਂਕਿ ਇਹ ਗੁਰੂ ਘਰ ਦੀ ਰਹੁ ਰੀਤ ਹੈ।

*ਹਰਖ ਅਨੰਤ ਸੋਗ ਨਹੀ ਬੀਆ ॥*
*ਸੋ ਘਰੁ ਗੁਰਿ ਨਾਨਕ ਕਉ ਦੀਆ ॥*[67]

ਗੁਰਮਤਿ ਵਿਚ, ਸੂਫੀ ਕਵੀਆਂ ਦੀ ਤਰਾਂ ਸੰਸਾਰ ਪ੍ਰਤਿ ਨਿਰਾ ਧਾਰਮਿਕ ਵਤੀਰਾ ਨਹੀਂ ਅਪਣਾਇਆ ਗਿਆ ਕਿਉਂਕਿ ਅਜਿਹਾ ਵਤੀਰਾ ਜੀਵਨ ਨੂੰ ਨਿਰ ਉਦੇਸ਼ ਬਣਾ ਕੇ ਵਿਅਕਤੀ ਨੂੰ ਯੱਗ ਦੀ ਊਲਜਲੂਲਤਾ ਦੇ ਗੋਰਖ ਧੰਦੇ ਵਿਚ ਫਸਾ ਦਿੰਦਾ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਮਾਨਵੀ ਹੋਂਦ ਦੇ ਦੁੱਖਾਂ ਨੂੰ ਨਦਰ, ਮੁਕਤੀ ਤੇ ਆਸ਼ਾਵਾਦ ਦੇ ਚੌਖਟੇ ਵਿੱਚ ਰੱਖ ਕੇ ਘੋਖਿਆ ਗਿਆ ਹੈ ਤੇ ਲੋਕ ਪ੍ਰਲੋਕ ਦੋਹਾਂ ਨੂੰ ਸੁਆਰਨ ਲਈ ਆਦੇਸ਼ ਦਿੱਤੇ ਗਏ ਹਨ ਜਿਵੇਂ:

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਧਾਰਿਓ ਮਨ ਮਾਝਾ ॥*
*ਧਰਮ ਰਾਇ ਦਰਿ ਕਾਗਦ ਫਾਰੇ, ਜਨ ਨਾਨਕ ਲੇਖਾ ਸਮਝਾ ॥*[68]

<u>ਅੰਤਿਮ ਕੀਮਤਾਂ ਦਾ ਹਾਮੀ</u>: ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫ਼ਲਸਫ਼ਾ ਮਨੁੱਖੀ ਜੀਵਨ ਲਈ

ਅੰਤਿਮ ਕੀਮਤਾਂ ਅਪਣਾਉਣ ਦੀ ਪ੍ਰੇਰਣਾ ਕਰਦਾ ਹੈ। ਗੁਰਮਤਿ ਅਨੁਸਾਰ ਨਿਰੋਲ ਪਦਾਰਥਕ ਕੀਮਤਾਂ, ਭਟਕਣਾ, ਅਤ੍ਰਿਪਤੀ ਤੇ ਨਿਰਾਸ਼ਤਾ ਵਧਾਉਂਦੀਆਂ ਹਨ ਤੇ ਮਨੁੱਖ ਦੀ ਮਾਨਵਤਾ ਖੋਹ ਲੈਂਦੀਆਂ ਹਨ। ਅੱਜ ਦੇ ਬਹੁਤੇ ਨੇਤਾ ਵਿਅਕਤੀ ਭ੍ਰਿਸ਼ਟਾਚਾਰ ਵਿਚ ਗ੍ਰਸਦੇ ਜਾ ਰਹੇ ਹਨ। ਇਸ ਜੀਵਨ ਜਾਚ ਨੂੰ ਗੁਰਮਤਿ ਨੇ ਬੀਮਾਰ ਤਰਜ਼ੇ ਜ਼ਿੰਦਗੀ ਕਹਿ ਕੇ ਰੱਦ ਕਰ ਦਿੱਤਾ। ਭਗਤ ਕਬੀਰ ਦਾ ਕਥਨ ਇਸ ਸੰਬੰਧ ਵਿਚ ਵਿਸ਼ੇਸ਼ ਹੈ।

*ਕਬੀਰ ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ ।।*
*ਪਾਇ ਕੁਹਾੜਾ ਮਾਰਿਆ, ਗਾਫਲਿ ਅਪੁਨੈ ਹਾਥਿ ।।* [69]

ਗੁਰਮਤਿ ਨੇ ਮਨੁੱਖ ਨੂੰ ਅੰਤਿਮ ਕੀਮਤਾਂ ਅਪਣਾਉਣ ਦੀ ਸਿਫਾਰਸ਼ ਕੀਤੀ ਜੋ ਸਤਿ, ਸੁਹਜ, ਖੇੜਾ[70], ਧੀਰਜ[71], ਨਿਆਂ[72], ਵਿਸ਼ਵਾਸ਼[73], ਪ੍ਰੇਮ[74], ਤੇ ਆਸ[75] ਦੇ ਨਾਵਾਂ ਨਾਲ ਜਾਣੀਆਂ ਜਾਂਦੀਆਂ ਹਨ। ਗੁਰਮਤਿ ਨੇ ਇਕਾਗਰਤਾ, ਗਿਆਨ, ਸੰਗੀਤਕ ਅਨੰਦ, ਆਮ ਸੂਝ-ਬੂਝ ਤੇ ਡੂੰਘੀਰੀ ਦ੍ਰਿਸ਼ਟੀ ਦੀਆਂ ਵਿਸ਼ੇਸ਼ਤਾਵਾਂ ਤੋਂ ਹੀਣੇ ਬੰਦੇ ਨੂੰ ਮਨੁੱਖਾਂ ਦੀ ਗਿਣਤੀ ਵਿਚ ਸ਼ਾਮਲ ਕਰਨ ਤੋਂ ਨਾਂਹ ਕਰ ਦਿਤੀ। [76] ਦੂਜੇ ਸ਼ਬਦਾਂ ਵਿੱਚ ਉਪਰੋਕਤ ਵਿਸ਼ੇਸ਼ਤਾਵਾਂ ਨਾਲ ਹੀ ਇੱਕ ਜੀਵ ਮਨੁੱਖੀ ਮਿਆਰ ਤੇ ਪੂਰਾ ਉਤਰ ਸਕਦਾ ਹੈ।

**(4) ਮਨੁੱਖੀ ਵਿਕਾਸ ਦੀ ਵਿਵਸਥਾ :**

ਸ੍ਰੀ ਗੁਰੂ ਗ੍ਰੰਥ ਦੀ ਵਿਚਾਰਧਾਰਾ ਮਨੁੱਖ ਨੂੰ ਪ੍ਰੇਰਦੀ ਹੈ ਕਿ ਉਹ ਆਪਣੇ ਆਪ ਨੂੰ ਦੈਵੀ ਸ਼ਖ਼ਸੀਅਤ ਵਾਲਾ ਬਣਾਵੇ ਜਿਸ ਵਿਚ ਸਬਰ-ਸਿਦਕ, ਚੜ੍ਹਦੀਕਲਾ, ਕੁਰਬਾਨੀ, ਜੇਤੂ ਪ੍ਰਕਿਰਤੀ ਆਦਿ ਵਿਸ਼ੇਸ਼ਤਾਵਾਂ ਹੋਣ। ਇਹ ਜੀਵਨ ਜੁਗਤ ਭਰਪੂਰ ਸਮਾਜਕ ਜੀਵਨ ਜੀਣ ਦੇ ਨਾਲ ਨਾਲ *'ਘਰ ਹੀ ਮਾਹਿ ਉਦਾਸ'*[77] ਦਾ ਆਦਰਸ਼ ਪ੍ਰਦਾਨ ਕਰਦੀ ਹੈ। ਗੁਰਮਤਿ ਦੇ ਫ਼ਲਸਫ਼ੇ ਨੇ ਮਾਨਵਤਾ ਦੇ ਸੰਤੁਲਿਤ ਵਿਕਾਸ ਲਈ ਬੇਰੋਕ ਸੁਤੰਤਰਤਾ ਤੇ ਨਿਰੰਤਰ ਨਿਰਭੈਤਾ ਵਾਲੇ ਵਾਤਾਵਰਨ ਦੀ ਉਸਾਰੀ ਲਈ ਬੇਗਮਪੁਰੇ[78] ਤੇ ਹਲੇਮੀ ਰਾਜ[79] ਦੇ ਸੰਕਲਪ ਪੇਸ਼ ਕੀਤੇ। ਅਜਿਹੀ ਵਿਵਸਥਾ ਦੀ ਕਾਇਮੀ ਲਈ ਗੁਰਮਤਿ ਨੇ ਸ਼ਾਸਕ, ਪਰਜਾ ਤੇ ਆਗੂਆਂ ਅਥਵਾ ਸਮੁੱਚੇ ਸਮਾਜ ਦੇ ਤੰਦਰੁਸਤ ਹੋਣ ਦੇ ਆਦਰਸ਼ ਨੂੰ ਸਾਹਮਣੇ ਰੱਖਿਆ ਤਾ ਕਿ ਵਿਅਕਤੀ ਪ੍ਰਕਿਰਤੀ ਦੇ ਸਿਰਤਾਜ ਪ੍ਰਾਣੀ ਦੇ ਰੂਪ ਵਿਚ ਪੂਰੇ ਆਤਮਿਕ ਗੌਰਵ ਤੇ ਸ਼ਾਨ ਨਾਲ ਇਸ ਸੰਸਾਰ ਵਿੱਚ ਵਿਚਰ ਸਕੇ ਜਿੱਥੇ ਰਾਜੇ ਲਾਲਚੀ, ਵਜ਼ੀਰ ਪਾਪੀ ਤੇ ਭ੍ਰਿਸ਼ਟ ਨਾ ਹੋਣ, ਨਾਇਬ ਕਾਮੀ ਤੇ ਪਰਜਾ ਗਿਆਨਹੀਣ ਨਾ ਹੋਵੇ।[80] ਗੁਰਬਾਣੀ ਦੇ ਆਦਰਸ਼ਾਂ ਅਨੁਸਾਰ ਤਖ਼ਤ ਤੇ ਰਾਜਾ ਉਹੀ ਬੈਠੇ ਜੋ ਇਸ ਦੇ ਲਾਇਕ ਹੋਵੇ ਜਿਸਨੇ ਕਾਮਾਦਿਕ ਪੰਜ ਪ੍ਰਵਿਰਤੀਆਂ ਤੇ ਪੂਰਨ ਕਾਬੂ ਹਾਸਲ ਕੀਤਾ ਹੋਵੇ।[80A] ਗੁਰਬਾਣੀ ਵਿੱਚ ਅੰਤਰੀਵ ਸੰਸਾਰ ਦੀ ਥਾਹ ਪਾਉਣ ਲਈ, *'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੁ ਪਾਵੈ'*[81] ਦੇ ਅਨੁਸਾਰ ਸੇਧ ਦਿੱਤੀ ਗਈ ਹੈ। *ਵਧਿ ਥੀਵਹਿ ਦਰੀਆਉ*[82] ਤੇ *ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰ*[83] ਵਰਗੇ ਗੁਰਬਾਣੀ ਫ਼ੁਰਮਾਨ ਮਨੁੱਖੀ ਚੇਤਨਾ ਨੂੰ ਬ੍ਰਹਿਮੰਡੀ

ਵਿਸ਼ਾਲਤਾ ਪ੍ਰਦਾਨ ਕਰਦੇ ਹਨ।

### (5) ਮਾਨਵੀ ਸੱਭਿਆਚਾਰ ਦੀ ਉਸਾਰੀ :

ਸ੍ਰੀ ਗੁਰੂ ਗ੍ਰੰਥ ਦੀ ਵਿਚਾਰਧਾਰਾ ਤੰਦੁਰਸਤ ਮਾਨਵੀ ਸੱਭਿਆਚਾਰ ਦੀ ਉਸਾਰੀ ਨੂੰ ਆਦਰਸ਼ ਬਣਾਉਂਦੀ ਹੈ। ਇਹ ਭ੍ਰਿਸ਼ਟਾਚਾਰ ਰਹਿਤ ਸਮਾਜ ਹੈ ਜਿਥੇ ਆਰਥਕ ਸ਼ੋਸ਼ਣ ਨੂੰ ਘਿਨਾਉਣਾ ਕਰਮ ਮੰਨਿਆ ਜਾਂਦਾ ਹੈ। ਪਰਾਇਆ ਹੱਕ ਹਿੰਦੂ ਲਈ ਗਊ ਤੇ ਮੁਸਲਮਾਨ ਲਈ ਸੂਰ ਦੇ ਬਰਾਬਰ ਹੈ।[84] ਜਿੱਥੇ ਸੱਚੀ-ਸੁੱਚੀ ਰਹਿਣੀ ਅਥਵਾ ਦੈਵੀ ਨੈਤਿਕਤਾ ਹੀ ਸਮਾਜਕ ਆਦਰਸ਼ ਹੈ। ਸੱਚ-ਆਚਾਰ ਨੂੰ ਸੱਚ ਤੋਂ ਵੀ ਵੱਡਾ ਦਰਜਾ ਪ੍ਰਾਪਤ ਹੈ।[85] ਜਿੱਥੇ ਵਿਅਕਤੀ, ਮਨ, ਬਚਨ ਤੇ ਕਰਮ ਦੀ ਇਕਸੁਰਤਾ ਵਾਲੇ ਹੋਣਗੇ ਤੇ ਉਨ੍ਹਾਂ ਦੇ ਜੀਵਨ ਨੂੰ ਪਵਿੱਤਰ ਰੂਹਾਨੀਅਤ ਨੇ ਵਲਿਆ ਹੋਵੇਗਾ ਜੋ ਪ੍ਰਭੂ ਵਰਗੀ ਸੁੰਦਰਤਾ, ਦਿਮਾਗ਼ ਤੇ ਕਰਮ ਦੀ ਕਮਾਲਤਾ ਵਾਲੀ ਬੁਲੰਦ ਸ਼ਖ਼ਸੀਅਤ ਦੇ ਧਾਰਨੀ ਹੋਣਗੇ। ਉਹ ਦਬਾਅ ਤੇ ਹਮਦਰਦੀ ਵਾਲੇ ਜਜ਼ਬਿਆਂ ਤੋਂ ਵਰੋਸਾਏ ਹੋਣਗੇ, ਜਿਥੇ ਗੁਰੂ ਦੀ ਅਗਵਾਈ ਵਿਚ ਮਨੁੱਖਤਾ ਉੱਚੀ ਮਨੁੱਖਤਾ ਵਿਚ ਬਦਲ ਜਾਏਗੀ।[86] ਜਿੱਥੇ ਵਿਅਕਤੀ ਆਪਣੇ ਸੋਮੇ ਪਰਮਾਤਮਾ ਵਰਗੇ ਹੋਣ।[87] ਸਿਰਜਨਾਤਮਿਕ ਰੁਚੀਆਂ ਵਾਲੇ ਖੋਜੀ ਸੁਭਾਅ ਦੇ ਹੋਣ।[88] ਵਾਦ-ਵਿਵਾਦੀ ਬਿਰਤੀ ਨੂੰ ਢਾਹੂ ਸਮਝ ਕੇ ਸਦ-ਗੁਣਾਂ ਦੀ ਤਲਾਸ਼ ਜਿਨ੍ਹਾਂ ਦਾ ਮਨੋਰਥ ਹੋਵੇ। ਜਿੱਥੇ ਉਹ ਉੱਤਮ ਸੱਭਿਆਚਾਰ ਦੀ ਉਸਾਰੀ ਲਈ ਮਨ ਤੇ ਆਤਮਾ ਦੇ ਉਸਾਰੇ ਬਣ ਕੇ ਆਪਣੀ ਸੁਰਤ, ਮੱਤ, ਮਨ, ਬੁੱਧ ਤੇ ਆਪਣੀ ਮਨੋ-ਵਿਰਤੀਆਂ ਦੀ ਨਵੇਂ ਸਿਰਿਉਂ ਘਾੜਤ ਕਰਨਗੇ।[89] *'ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ'*[90] ਦਾ ਗੁਰਬਾਣੀ ਫ਼ੁਰਮਾਨ ਉਨ੍ਹਾਂ ਦਾ ਆਦਰਸ਼ ਹੋਵੇਗਾ ਤੇ ਉਹ ਨਿਰੰਤਰ ਗਤੀਸ਼ੀਲ ਰਹਿਣਗੇ ਜਿਨ੍ਹਾਂ ਦੇ ਸਰੀਰ ਠੱਗੀ ਚੋਰੀ ਤੇ ਹੇਰਾਫੇਰੀ ਦੀ ਅਸਾਧਾਰਣ ਦਸ਼ਾ ਤੋਂ ਗਿਆਨ ਦੁਆਰਾ ਤਬਦੀਲ ਹੋਕੇ ਹਰਿਮੰਦਰ ਬਣ ਜਾਣਗੇ।[91] ਜੋ ਮਨੁੱਖੀ ਵਿਕਾਸ ਦੇ ਜ਼ਾਮਨ ਜੀਵਨ ਦੇ ਹਰੇਕ ਪੱਖ ਵਿਚ ਅਜ਼ਾਦੀ ਦੇ ਆਦਰਸ਼ ਨੂੰ ਜੀਵਨ ਨਾਲੋਂ ਵੀ ਪਿਆਰਾ ਸਮਝਣਗੇ, ਜਿਸਦੀ ਪ੍ਰਾਪਤੀ ਅਸੀਮ ਤੇ ਸੁਤੰਤਰ ਪ੍ਰਭੂ ਦੀ ਸਿਮਰਨ-ਸ਼ਕਤੀ ਦੁਆਰਾ ਹੀ ਸੰਭਵ ਹੈ ਤੇ ਜਿਸ ਤੋਂ ਬਿਨ੍ਹਾਂ ਜੀਵਨ ਵਿਅਰਥ ਅਥਵਾ ਫਜ਼ੂਲ ਹੈ। ਜਿਵੇਂ :-

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥*[92]

### (6) ਹੋਰ ਧਰਮ-ਮਾਰਗਾਂ ਨਾਲ ਵਿਚਾਰਾਤਮਿਕ ਭੇਦਭਾਵ :

ਗੁਰਮਤਿ ਫ਼ਲਸਫ਼ੇ ਨੇ ਬ੍ਰਾਹਮਣੀ ਮੱਤ, ਜੋਗ ਮੱਤ, ਸੂਫ਼ੀ ਮੱਤ, ਭਗਤੀ ਮੱਤ ਆਦਿ ਨਾਲ ਵਿਚਾਰਧਾਰਕ ਸੰਘਰਸ਼ ਅਰੰਭਿਆ ਜਿਸ ਤੋਂ ਗੁਰਮਤਿ ਮਾਰਗ ਦੀ ਵਿਸ਼ੇਸ਼ਤਾ ਦਾ ਪਤਾ ਲਗਦਾ ਹੈ। ਇਸ ਵਿਚਾਰਧਾਰਕ ਸੰਘਰਸ਼ ਦਾ ਸੰਖੇਪ ਬਿਓਰਾ ਇਸ ਪ੍ਰਕਾਰ ਹੈ:

**ਬ੍ਰਾਹਮਣਵਾਦ ਵਿੱਰੁਧ ਵਿਚਾਰਾਤਮਿਕ ਸੰਘਰਸ਼:** ਗੁਰਮਤਿ ਵਿਚਾਰਧਾਰਾ ਨੇ ਬ੍ਰਾਹਮਣ ਦੀ ਸ੍ਰੇਸ਼ਠਤਾ ਦਾ ਖੰਡਨ ਕੀਤਾ ਤੇ ਕਿਹਾ ਕਿ ਪਰਮਾਤਮਾ ਦੀ ਵਿਰਾਟ ਹਸਤੀ ਨੇ ਸਭ ਨੂੰ ਆਪਣੇ ਵਿਚ ਵਲਿਆ ਹੋਇਆ ਹੈ। ਇਸ ਕਰਕੇ ਸਾਰੇ ਸਾਂਝੀਵਾਲ ਹਨ। ਸਾਰਿਆਂ ਦੀ ਰੱਬ ਵਿਚ ਇਕੋ ਜਿਹੀ ਸ਼ਮੂਲੀਅਤ ਹੈ।[93] ਗੁਰਮਤਿ ਨੇ ਮਨੁੱਖੀ ਸੋਚ ਨੂੰ ਗਤੀਹੀਣ ਕਰਨ ਵਾਲੇ ਨਰਕ ਸੁਰਗ ਦੇ ਵਿਚਾਰ ਤੋਂ ਸੁਤੰਤਰ ਕੀਤਾ ਤੇ ਕਿਹਾ ਕਿ ਅਕ੍ਰਿਤਘਣ ਵਿਅਕਤੀ ਦਾ ਜੀਵਨ ਹੀ ਨਰਕ ਸਮਾਨ ਹੈ।[94] ਪ੍ਰਭੂ ਨਾਮ ਤੇ ਪ੍ਰਭੂ ਹੁਕਮ ਨੂੰ ਭੁਲਣਾ ਹੀ ਨਰਕ ਖੂਹ ਵਿਚ ਗੋਤੇ ਖਾਣ ਬਰਾਬਰ ਹੈ।[95] ਸੰਤ ਵਿਅਕਤੀ ਨਰਕ-ਸੁਰਗ ਦੇ ਵਿਚਾਰ ਨੂੰ ਰੱਦ ਕਰ ਦਿੰਦੇ ਹਨ ਤੇ ਗੁਰੂ ਕ੍ਰਿਪਾ ਸਦਕਾ ਇਨ੍ਹਾਂ ਦੀ ਮੁਥਾਜੀ ਤੋਂ ਮੁਕਤ ਹੋ ਜਾਂਦੇ ਹਨ।[96] ਗੁਰਮਤਿ ਨੇ ਪੁੰਨ ਪਾਪ ਦੀ ਵਿਚਾਰ, ਦੇਵ-ਪ੍ਰਣਾਲੀ, ਪਦਾਰਥਕ ਲੋਭ-ਪ੍ਰਵਿਰਤੀ, ਤੀਰਥ ਯਾਤਰਾ, ਵਰਤ, ਸਰਾਧ, ਸੂਤਕ ਦੇ ਭਰਮਾਂ-ਵਹਿਮਾਂ ਦਾ ਖੰਡਨ ਕੀਤਾ।[97] ਗੁਰਮਤਿ ਅਨੁਸਾਰ ਵੇਦ ਨੈਤਿਕ ਪੱਖੋਂ ਊਣੇ ਹਨ। ਇਨ੍ਹਾਂ ਰਾਹੀਂ ਜੀਵਨ ਕਾਮ-ਕ੍ਰੋਧ ਲੋਭ ਮੋਹ ਤੇ ਹੰਕਾਰ ਦੇ ਸ਼ਾਥ ਤੋਂ ਸੁਤੰਤਰ ਨਹੀਂ ਹੋ ਸਕਿਆ।[98] ਗੁਰਮਤਿ ਨੇ ਹਕੀਕਤ ਦੇ ਅਨੁਭਵ ਲਈ ਬ੍ਰਾਹਮਣ ਦੀ ਵਿਚੋਲਗੀ ਨੂੰ ਰੱਦ ਕਰ ਦਿਤਾ।

**ਜੋਗ ਅਤੇ ਜੈਨ ਮਤ ਪ੍ਰਤੀ ਪ੍ਰਤੀਕਰਮ :** ਗੁਰਮਤਿ ਨੇ ਜੋਗੀਆਂ ਦੇ ਨਵਿਰਤੀ ਮਾਰਗ ਦੇ ਉਲਟ *'ਗਿਰਹੀ ਮਾਹਿ ਉਦਾਸਾ'* ਦਾ ਨਵਾਂ ਸੰਕਲਪ ਦਿਤਾ। ਜੋਗੀਆਂ ਦੀ ਸਮਾਜਕ ਜ਼ਿੰਮੇਵਾਰੀ ਤੋਂ ਭੱਜਣ ਦੀ ਪ੍ਰਣਾਲੀ ਤੇ ਵਿਅੰਗ ਕੀਤਾ ਤੇ ਉਨ੍ਹਾਂ ਦੀ ਦੰਭਮਈ ਕਰਾਮਾਤੀ ਰੁਚੀ ਦਾ ਖੰਡਨ ਕੀਤਾ। ਉਨ੍ਹਾਂ ਨੂੰ ਗੁਰ-ਸੰਗਤ ਦੀ, ਬਾਣੀ ਦੀ ਸਮਰੱਥਾ ਤੋਂ ਜਾਣੂ ਕਰਵਾਇਆ ਤੇ ਆਪਣੇ ਨਿਰਾਲੇ ਪੰਥ ਦੀ ਸਰਬੋਤਮਤਾ ਦਾ ਕਾਰਨ ਸ਼ਬਦ ਦੀ ਵਿਜਈ ਪ੍ਰਕਿਰਤੀ ਬਾਰੇ ਸਪਸ਼ਟ ਕੀਤਾ। ਇਸ ਸੰਬੰਧ ਵਿਚ ਭਾਈ ਗੁਰਦਾਸ ਜੀ ਦਾ ਕਥਨ ਵਿਸ਼ੇਸ਼ ਹੈ।

*ਸਤਿਗੁਰ ਪੁਰਖ ਅਗਾਧ ਬੋਧ ਕਿਹੜਾ ਝੇਲੇ ਗੁਰ ਦੀ ਝਾਲਾ।।*
*ਸ਼ਬਦ ਜਿਤੀ ਸਿਧ ਮੰਡਲੀ, ਕੀਤੋਸੁ ਆਪਣਾ ਪੰਥ ਨਿਰਾਲਾ।*[99]

ਜੈਨੀ ਸਰੇਵੜਿਆ ਦੀ ਕੁਚੀਲ ਰਹਿਣੀ ਤੇ ਵਿਅੰਗ ਕਸਦਿਆ ਗੁਰੂ ਨਾਨਕ ਦੇਵ ਜੀ ਨੇ ਇਸ ਰਹਿਣੀ ਨੂੰ ਮਾਨਵੀ ਕੀਮਤਾਂ ਤੋਂ ਵਿਹੀਣ ਦੱਸਿਆ। ਜਿਵੇਂ:

*ਸਿਰ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨ ਭੜਾਸਾ, ਪਾਣੀ ਦੇਖ ਸਗਾਹੀ॥*[100]

ਗੁਰੂ ਨਾਨਕ ਦੇਵ ਜੀ ਨੇ ਪਵਿੱਤਰ ਸਭਿਆਚਾਰ ਦੀ ਉਸਾਰੀ ਲਈ ਦੈਵੀ ਕੀਮਤਾਂ ਨੂੰ ਆਧਾਰ ਬਣਾਇਆ। ਭਾਈ ਗੁਰਦਾਸ ਜੀ ਨੇ ਸਮੁੱਚੀ ਦੁਨੀਆਂ ਵਿਚ, ਗੁਰੂ ਨਾਨਕ ਦੇ ਨਿਰਮਲ ਪੰਥ ਅਥਵਾ ਪਵਿੱਤਰ ਮਾਰਗ ਦੀ ਸਰਵ-ਪ੍ਰਵਾਨਤਾ ਨੂੰ ਇਸ ਤਰਾਂ ਪ੍ਰਗਟ ਕੀਤਾ।

*ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ।*[101]

**ਕਾਜ਼ੀਆਂ ਤੇ ਸੂਫ਼ੀਮੱਤ ਪ੍ਰਤਿ ਪ੍ਰਤੀਕਰਮ** : ਸੂਫ਼ੀ ਕਵੀਆਂ ਨੇ ਰੂੜੀਵਾਦ, ਰੂਪਵਾਦ ਤੇ ਮੱਧ-ਕਾਲੀਨ ਸੱਤਾਵਾਦ ਵਿੱਰੁਧ ਬਗਾਵਤ ਤਾਂ ਕੀਤੀ ਪਰ ਹਾਕਮਾਂ ਨਾਲ ਉਨ੍ਹਾਂ ਦੀ ਧਾਰਮਕ ਸਾਂਝ ਹੋਣ ਕਾਰਨ ਉਨ੍ਹਾਂ ਨੇ ਆਪਣੇ ਕ੍ਰੋਧ ਨੂੰ ਰਾਜਨੀਤਿਕ ਖੇਤਰ ਵਿੱਚ ਜਾਣ ਤੋਂ ਰੋਕਿਆ।[102] ਸੂਫੀ ਫਕੀਰਾਂ ਨੇ ਆਪਣੇ ਸਿਲਸਿਲਿਆਂ ਨੂੰ ਸਿਖ ਗੁਰੂਆਂ ਵਾਂਗ ਸੰਗਠਿਤ ਨਹੀਂ ਕੀਤਾ। ਸਿੱਖ ਗੁਰੂਆਂ ਦੀ ਦ੍ਰਿਸ਼ਟੀ ਵਿਚ, ਜਿਵੇਂ ਕਿ ਡਾ. ਸੁਰਜੀਤ ਹਾਂਸ ਨੇ ਕਿਹਾ ਹੈ ਕਿ '**ਧਰਮ ਨਿਰਾਪੁਰਾ ਅਕ੍ਰਿਆਸ਼ੀਲ ਧਿਆਨ ਨਹੀਂ, ਸਗੋਂ ਇੱਕ ਸਮਾਜੀ ਲੜਾਈ ਵੀ ਹੈ**'।[103] ਗੁਰਮਤਿ ਵਿਚਾਰਧਾਰਾ ਦੇ ਮੋਢੀ ਗੁਰੂ ਨਾਨਕ ਨੇ ਕੱਟੜ ਕਾਜ਼ੀਆਂ ਦੀ ਇਸ ਮਨੌਤ ਦਾ ਖੰਡਨ ਕੀਤਾ ਕਿ ਇਸਲਾਮ ਧਰਮ ਅੰਤਿਮ ਤੇ ਆਖ਼ਰੀ ਧਰਮ ਹੈ। ਉਨ੍ਹਾਂ ਨੇ ਉਨ੍ਹਾਂ ਤੇ ਵਿਅੰਗ ਕਰਦਿਆਂ ਕਿਹਾ ਕਿ ਜੇ ਰੱਬ ਦੇ ਰਾਹ ਤੇ ਚਲਣਾ ਹੈ ਤਾਂ ਮਾਲ ਧਨ ਜੋੜਨ ਦਾ ਕੀ ਫ਼ਾਇਦਾ, ਗੁਰੂ ਨਾਨਕ ਦੇਵ ਜੀ ਨੇ ਕਾਜ਼ੀ ਨੂੰ ਕੂੜ ਦੀ ਕਤਾਰ ਵਿਚ ਖੜ੍ਹਾ ਕਰਕੇ, ਉਸ ਕੋਲੋਂ ਮਜ਼੍ਹਬੀ ਨੁਮਾਇੰਦੇ ਦਾ ਹੱਕ ਖੋਹ ਲਿਆ। ਜਿਵੇਂ

- *ਨਾਨਕੁ ਆਖੈ ਰਾਹਿ ਪੈ ਚਲਣਾ ॥ ਮਾਲੁ ਧੰਨੁ ਕਿਤਕੂ ਸੰਜਿਆਹੀ ॥* [104]
- *ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥*
  *ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥* [105]

**ਭਗਤੀ ਮੱਤ ਪ੍ਰਤਿ ਪ੍ਰਤੀਕਰਮ:** ਭਗਤੀ ਮੱਤ ਨਾਲ ਸੰਬੰਧਿਤ ਭਗਤ ਕਵੀਆਂ, ਭਗਤ ਕਬੀਰ, ਰਵਿਦਾਸ ਆਦਿ ਨੇ ਦੇਵ-ਪ੍ਰਣਾਲੀ ਤੇ ਜਾਤਪਾਤ ਦੀ ਕਠੋਰਤਾ ਦੀ ਵਿਰੋਧਤਾ ਤਾਂ ਕੀਤੀ ਪਰ ਉਹ ਰਾਜਨੀਤਿਕ ਜ਼ਾਲਮ ਹਾਕਮਾਂ ਪ੍ਰਤਿ ਰੋਸ ਨਾ ਪ੍ਰਗਟ ਕਰ ਸਕੇ। ਕਈ ਭਗਤ ਰੱਬ ਦੀ ਏਕਤਾ ਦੇ ਅਸੂਲ ਤਾਂ ਪ੍ਰਚਾਰਦੇ ਰਹੇ ਪਰ ਵਿਸ਼ਨੂੰ ਤੇ ਸ਼ਿਵ ਜੀ ਦੀ ਪੂਜਾ ਵੀ ਕਰਦੇ ਰਹੇ। ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਕਨਿੰਘਮ ਅਨੁਸਾਰ ਗੁਰੂ ਨਾਨਕ ਦੇਵ ਜੀ ਵਾਂਗ ਉਹ ਵਿਸ਼ਾਲ ਬੁਨਿਆਦਾਂ ਨਾ ਉਸਾਰ ਸਕੇ। ਗੁਰੂ ਨਾਨਕ ਦੇ ਵਾਰਸ ਗੁਰੂ ਗੋਬਿੰਦ ਸਿੰਘ ਜੀ ਨੇ, ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਆਧਾਰ ਬਣਾ ਕੇ ਦੇਸ਼ ਵਾਸੀਆਂ ਦੇ ਮਨਾਂ ਅੰਦਰ ਇਕ ਨਵੀਂ ਕੌਮੀਅਤ ਦੀ ਅੱਗ ਬਾਲ ਦਿਤੀ ਤੇ ਇਸ ਸਿਧਾਂਤ ਨੂੰ ਅਮਲੀ ਰੂਪ ਦਿੱਤਾ ਕਿ ਨੀਵੇਂ ਉਚੇਰਿਆਂ ਨਾਲ, ਜਾਤ, ਧਰਮ, ਰਾਜਨੀਤਕ ਤੇ ਧਾਰਮਕ ਆਸ਼ਾਵਾਂ ਦੇ ਸੰਬੰਧ ਵਿੱਚ ਇਕੋ ਜਿਹੇ ਹਨ।[106]

**ਸਾਰੇ ਧਰਮਾਂ ਨੂੰ ਸੰਪੂਰਨ ਕਰਨ ਦੇ ਸੁਝਾਅ:** ਸਿੱਖ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਸਾਰੇ ਧਰਮੀਆਂ ਨੂੰ ਆਪੋ ਆਪਣੇ ਮਾਰਗਾਂ ਵਿਚ ਸੰਪੂਰਣ ਹੋਣ ਲਈ ਆਖਿਆ। ਗੁਰੂ ਨਾਨਕ ਦੇਵ ਜੀ ਅਨੁਸਾਰ ਬ੍ਰਾਹਮਣ ਓਹੀ ਹੈ ਜੋ ਬ੍ਰਹਮ ਨੂੰ ਵਿਚਾਰੇ, ਆਪ ਤਰੇ ਤੇ ਕੁੱਲ ਮਾਨਵਤਾ ਨੂੰ ਤਾਰੇ। ਜੋਗੀ ਉਹ ਜੋ ਜੀਵਨ ਦੀ ਜੁਗਤ ਪਛਾਣੇ। ਕਾਜ਼ੀ ਉਹ ਜੋ ਇੰਦਰੀਆਂ ਦੀ ਦਸ਼ਾ ਨੂੰ ਦੁਨੀਆਂ ਵਲੋਂ ਹਟਾ ਕੇ ਰੱਬ ਵਲ ਕਰ ਦਿੰਦਾ ਹੈ।[107] ਇਸ ਤਰਾਂ ਅਸਲੀ ਮੁਸਲਮਾਨ ਬਣਨ ਲਈ ਇਸ ਤਰਾਂ ਸੁਝਾਅ ਦਿਤੇ।

*ਮਿਹਰ ਮਸੀਤ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ ॥*
*ਸਰਮ ਸੁੰਨਤਿ ਸੀਲੁ ਰੋਜਾ, ਹੋਹੁ ਮੁਸਲਮਾਣੁ ॥* [108]

ਇਸ ਤਰਾਂ ਤੱਤਕਾਲੀਨ ਸੰਪਰਦਾਈ ਮਾਰਗਾਂ ਨੂੰ, ਗੁਰਮਤਿ ਨੇ ਅਗਵਾਈ ਪ੍ਰਦਾਨ ਕੀਤੀ ਤੇ ਧਾਰਮਕ ਚਿੰਨ੍ਹਾਂ ਨੂੰ ਉਨ੍ਹਾਂ ਦੇ ਅੰਤਰੀਵੀ ਅਰਥਾਂ ਸਹਿਤ ਅਪਣਾਉਣ ਤੇ ਜ਼ੋਰ ਦਿਤਾ ਜਿਨ੍ਹਾਂ ਤੋਂ ਬਿਨ੍ਹਾਂ ਧਰਮ ਨਿਰਜਿੰਦ ਰੂਪ ਵਿਚ ਬਦਲ ਕੇ ਹਕੀਕਤ ਦਾ ਪਤਨ ਕਰਦਾ ਹੈ।

## (7) ਵਿਸ਼ਵ ਧਰਮ ਦਾ ਪ੍ਰਤਿਨਿਧ ਗ੍ਰੰਥ:

ਦੂਜੇ ਧਰਮ-ਮਾਰਗਾਂ ਪ੍ਰਤੀ ਸਹਿਨਸ਼ੀਲ ਤੇ ਉਦਾਰ ਵਤੀਰੇ ਨਾਲ, ਸ੍ਰੀ ਗੁਰੂ ਗ੍ਰੰਥ ਵਿਚ ਪੇਸ਼ ਹੋਇਆ ਸਿੱਖ ਧਰਮ ਆਪਣੇ ਸੁਭਾਅ ਵਜੋਂ ਵਿਸ਼ਵ ਧਰਮ ਦਾ ਸਰੂਪ ਗ੍ਰਹਿਣ ਕਰਦਾ ਹੈ। ਇਹ ਧਰਮ ਕਰਮਕਾਂਡੀ ਰੀਤੀਆਂ ਦਾ ਪਲੰਦਾ ਨਹੀਂ ਇਹ ਸੰਸਾਰ-ਧਰਮ ਦੇ ਮਿਆਰ ਤੇ ਪੂਰਾ ਉਤਰਦਾ ਹੈ। ਗੁਰਮਤਿ ਅਨੁਸਾਰ ਇੱਕੋ ਇਕ ਸਦੀਵੀ ਧਰਮ ਸੱਚ ਨੂੰ ਦ੍ਰਿੜ ਕਰਨਾ ਹੈ-ਅਰਥਾਤ ਸੱਚ ਨੂੰ ਜੀਵਨ ਵਿਚ ਧਾਰਨ ਕਰਨਾ ਹੈ। ਹਰੀ ਦਾ ਨਾਮ ਜਪਣਾ ਤੇ ਪਵਿੱਤਰ ਕਰਮ ਕਰਨੇ ਸਭ ਤੋਂ ਵੱਡਾ ਧਰਮ ਹੈ। ਸੱਚਾ ਆਚਰਨ ਸੱਚ ਅਥਵਾ ਪਰਮ ਹਕੀਕਤ ਤੋਂ ਵੀ ਉੱਪਰ ਹੈ। ਸੱਚ ਸਦੀਵ ਕਾਲ ਰਹਿੰਦਾ ਹੈ। ਇਹ ਨਾ ਪੈਦਾ ਹੁੰਦਾ ਹੈ ਤੇ ਨਾ ਹੀ ਖ਼ਤਮ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਇਹ ਸੱਚ ਸੰਸਾਰ ਦੇ ਆਦਿ ਵਿੱਚ ਸੀ, ਜੁਗਾਂ ਦੇ ਆਰੰਭ ਵਿੱਚ ਵੀ ਸੀ। ਇਹ ਸੱਚ ਹੁਣ ਵੀ ਹੈ ਤੇ ਅੱਗੋਂ ਵੀ ਰਹੇਗਾ। ਧਰਮ ਦੇ ਸਰੂਪ ਦੀ ਸਰਵ-ਪ੍ਰਵਾਨਿਤ ਪੱਧਰ ਨੂੰ ਪ੍ਰਗਟ ਕਰਨ ਵਾਲੇ ਕੁੱਝ ਗੁਰਬਾਣੀ ਫੁਰਮਾਨ ਇਸ ਪ੍ਰਕਾਰ ਹਨ।

- **ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥** [109]
- **ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮ ਜਪਿ ਨਿਰਮਲ ਕਰਮੁ॥** [110]
- **ਸਚਹੁ ਓਰੈ ਸਭੁ ਕੋ ਉਪਰਿ ਸਚਿ ਆਚਾਰੁ॥** [111]
- **ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** [112]

ਗੁਰਮਤਿ ਅਨੁਸਾਰ ਕੋਈ ਧਰਮ ਅੰਤਿਮ ਨਹੀਂ ਤੇ ਕੋਈ ਕੌਮ ਰੱਬ ਦੁਆਰਾ ਚੁਣੀ ਹੋਈ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਵਿਸ਼ੇਸ਼ ਕਰਕੇ ਗੁਰਮਤਿ ਦੇ ਪਰਮਾਤਮਾ ਦੇ ਅਕਾਲ ਸਰੂਪ ਦੇ ਸੰਕਲਪ ਤੇ ਵਿਸ਼ੇਸ਼ ਬਲ ਦਿਤਾ। ਇਸ ਤਰਾਂ ਪਰਮਾਤਮਾ, ਕਾਲ ਵਿਚ ਉਤਪੰਨ ਹੋਣ ਵਾਲੇ ਸਥਾਪਿਤ ਧਰਮਾਂ ਅਵਤਾਰਾਂ, ਸੰਪਰਦਾਵਾਂ ਤੋਂ ਉੱਪਰ ਹੋ ਗਿਆ। ਇਸ ਨਾਲ ਕਿਸੇ ਵੀ ਧਰਮ ਦੇ ਸਦੀਵੀ ਸੱਚ ਦੀ ਪ੍ਰਤਿਨਿਧਤਾ ਕਰਨ ਦਾ ਹੱਕ ਖ਼ਤਮ ਹੋ ਗਿਆ ਤੇ ਸਾਰੇ ਧਰਮ ਆਪੋ ਆਪਣੇ ਪ੍ਰਸੰਗ ਵਿਚ ਆਪਣੀ ਥਾਂ ਤੇ ਸੱਚੇ ਹੋ ਗਏ। [113]

ਸਿੱਖ ਗੁਰੂ ਸਾਹਿਬਾਨ ਅਨੁਸਾਰ ਸਾਰੇ ਧਰਮ ਵੱਖ-ਵੱਖ ਜੀਵਨ-ਸ਼ੈਲੀਆਂ ਦੇ ਪ੍ਰਤੀਕ ਹਨ। ਇਨ੍ਹਾਂ ਵਿੱਚ ਨਜ਼ਰ ਆਉਂਦਾ ਵਖੇਵਾਂ ਵੱਖ-ਵੱਖ ਦੇਸ਼ਾਂ ਦੀ ਸਭਿਆਚਾਰਕ ਰੰਗਣ ਕਰਕੇ ਹੈ। ਪਰ ਇਸ ਵਖੇਵੇਂ ਦੇ ਬਾਵਜੂਦ ਹਰ ਧਰਮ ਆਪਣੀ ਸਿੱਖਿਆ ਨਾਲ

ਵਿਅਕਤੀ ਨੂੰ ਸ਼ਕਤੀ ਦੇਣ ਦੇ ਸਮਰੱਥ ਹੈ। ਜਿਵੇਂ:

*ਜਗਤ ਜਲੰਦਾ ਰੱਖ ਲੈ, ਆਪਣੀ ਕਿਰਪਾ ਧਾਰਿ॥*
*ਜਿਤ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* [114]

## (8) ਵਿਸ਼ਵ-ਵਿਆਪੀ ਸਭਿਆਚਾਰ ਦਾ ਪ੍ਰੇਰਕ-ਗ੍ਰੰਥ:

ਸ੍ਰੀ ਗੁਰੂ ਗ੍ਰੰਥ ਸਾਹਿਬ ਐਸੇ ਗਤੀਸ਼ੀਲ ਸਿੱਧਾਂਤਾਂ ਦਾ ਸਮੁੱਚ ਹੈ ਜੋ ਵਿਸ਼ਵ ਵਿਆਪੀ ਸੱਭਿਆਚਾਰ ਉਸਾਰਨ ਦੇ ਸਮਰੱਥ ਹੈ। ਇਸ ਵਿਚ ਕੁੱਲ ਬ੍ਰਹਿਮੰਡ ਨੂੰ ਪਰਮਾਤਮਾ ਦੇ ਹੁਕਮ ਵਿਚ ਦੱਸ ਕੇ ਇਕ ਇਕਾਈ ਵਿਚ ਪਰੋਇਆ ਗਿਆ ਹੈ। ਸਾਰਾ ਬ੍ਰਹਿਮੰਡ ਇੱਕ ਪਰਮਾਤਮਾ ਦੀ ਏਕਤਾ ਦਾ ਵਿਸਤਾਰ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ *'ਤੂੰ ਪੇਡੁ ਸਾਖ ਤੇਰੀ ਫੂਲੀ॥........॥*(ਪੰਨਾ 102) ਇਸ ਸੰਬੰਧ ਵਿਚ ਵਿਸ਼ੇਸ਼ ਹੈ *'ਗਗਨ ਮਹਿ ਥਾਲੁ ਰਵਿ ਚੰਦ ਦੀਪਕ ਬਨੇ'* ਦੀ ਤੁਕ ਨਾਲ ਆਰੰਭ ਹੋਣ ਵਾਲੇ ਧਨਾਸਰੀ ਰਾਗ ਦੇ ਸ਼ਬਦ ਵਿਚ ਪਰਮਾਤਮਾ ਦੀ ਆਰਤੀ ਅਤੇ *'ਸੋਦਰ ਕੇਹਾ ਸੋ ਘਰ ਕੇਹਾ'* ਸ਼ਬਦਾਂ ਨਾਲ ਅਰੰਭ ਹੋਣ ਵਾਲੀ ਜਪੁਜੀ ਦੀ ਸਤਾਈਵੀਂ ਪਉੜੀ ਵਿਚ ਕੁੱਲ ਪ੍ਰਕਿਰਤੀ ਦੁਆਰਾ ਪ੍ਰਭੂ-ਉਸਤਤ ਦੇ ਗਾਇਨ ਦੇ ਸੰਕੇਤ, ਵਿਅਕਤੀ ਨੂੰ ਬ੍ਰਹਿਮੰਡੀ ਵਿਸ਼ਾਲਤਾ ਪ੍ਰਦਾਨ ਕਰਨ ਦੇ ਸਮਰੱਥ ਹਨ। ਗੁਰਬਾਣੀ ਵਿੱਚ ਵਿਅਕਤੀ ਦੀ ਵਿਸ਼ਾਲ ਸ਼ਖਸੀਅਤ ਦੀ ਉਸਾਰੀ ਲਈ ਬੂੰਦ-ਸਾਗਰ, ਕਤਰਾ-ਦਰਿਆ, ਕਿਰਨ-ਸੂਰਜ ਦੇ ਪ੍ਰਤੀਕਾਂ ਦੁਆਰਾ ਮਨੁੱਖੀ ਚੇਤਨਾ ਨੂੰ ਵਿਸਤਾਰਨ ਦੇ ਆਦੇਸ਼ ਦਿਤੇ ਗਏ ਹਨ। ਗੁਰੂ ਅਰਜਨ ਦੇਵ ਜੀ ਦੇ ਇਕ ਫੁਰਮਾਨ *'ਏਕੁ ਬਗੀਚਾ ਪੇਡ ਘਨ ਕਰਿਆ॥........॥*(ਪੰਨਾ 385) ਅਨੁਸਾਰ ਸਾਰੇ ਧਰਮ ਦੁਨੀਆਂ ਰੂਪੀ ਬਗੀਚੀ ਨੂੰ ਸੁਭਾਇਮਾਨ ਕਰਨ ਵਾਲੇ ਬ੍ਰਿਛਾਂ ਦੀ ਤਰਾਂ ਹਨ। ਗੁਰੂ ਅਰਜਨ ਦੇਵ ਜੀ ਨੇ ਵੱਖ-ਵੱਖ ਧਰਮਾਂ, ਵੱਖ-ਵੱਖ ਪ੍ਰਦੇਸ਼ਾਂ, ਵੱਖ-ਵੱਖ ਬੋਲੀਆਂ ਤੇ ਵੱਖ-ਵੱਖ ਜਾਤਾਂ ਦੇ ਭਗਤਾਂ ਤੇ ਸਾਧਕਾਂ ਨੂੰ ਇੱਕੋ ਮੰਜ਼ਲ ਦੇ ਪਾਂਧੀ ਦੱਸ ਕੇ, ਉਨ੍ਹਾਂ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਕਰਕੇ, ਗੁਰੂ ਵਿਅਕਤੀਆਂ ਦੇ ਸਮਾਨ ਦਰਜਾ ਦੇ ਕੇ ਸਨਮਾਨਿਆ ਹੈ। ਇਸ ਤਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਖ ਵੱਖ ਧਰਮਾਂ ਦੀ ਏਕਤਾ ਤੇ ਇਕਸਾਰਤਾ ਦੇ ਮਾਡਲ ਦੇ ਰੂਪ ਵਿਚ ਦੁਨੀਆਂ ਵਿਚ ਆਪਣੀ ਹੀ ਕਿਸਮ ਦਾ ਇਕੋ ਇੱਕ ਮਿਸਾਲ ਪੇਸ਼ ਕਰਦਾ ਹੈ। ਸਿਰਫ਼ ਇਸੇ ਕਿਸਮ ਦੀ ਏਕਤਾ ਤੇ ਇਕਸਾਰਤਾ ਦੀ ਭਾਵਨਾ ਨਾਲ ਹੀ ਵਿਸ਼ਵ-ਵਿਆਪੀ ਸੱਭਿਆਚਾਰ ਦੀ ਉਸਾਰੀ ਸੰਭਵ ਹੈ।

## (9) ਗੁਰੂ ਗ੍ਰੰਥ ਸਾਹਿਬ ਜੁਗੋ ਜੁੱਗ ਅਟੱਲ।

ਗੁਰੂ ਗ੍ਰੰਥ ਸਾਹਿਬ ਸ਼ਬਦ ਗੁਰੂ ਦੇ ਸਰੂਪ ਵਿਚ ਹਰੇਕ ਜੁੱਗ ਵਿਚ ਅਗਵਾਈ ਕਰਨ ਦੇ ਸਮੱਰਥ ਹੈ। ਹੇਠ ਲਿਖੇ ਕੁਝ ਪੱਖ ਇਸ ਦੇ ਸੰਦੇਸ਼ ਦੀ ਸਦੀਵਤਾ ਦਾ ਪ੍ਰਤੱਖ ਸਬੂਤ ਹਨ।

**ਵਿਗਿਆਨਕ ਧਰਮ ਦਾ ਪ੍ਰੇਰਕ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਸਾਰਿਤ ਧਰਮ ਆਪਣੀ ਪ੍ਰਕਿਰਤੀ ਤੇ ਸਰੂਪ ਵਜੋਂ ਵਿਗਿਆਨਕ ਹੈ। ਗੁਰਬਾਣੀ ਵਿਚ ਰੱਬ, ਬ੍ਰਹਿਮੰਡ ਤੇ ਮਨੁੱਖ ਦੀ ਵਿਆਖਿਆ ਕਾਰਜ-ਕਾਰਨ ਦੀ ਲੜੀ ਵਿੱਚ ਬੱਝੀ ਹੋਈ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਅਰਬਾਂ ਖਰਬਾਂ ਸਾਲ ਤਕ ਧੁੰਧੂਕਾਰਾ ਅਥਵਾ ਧੁਦੰਲਿਕਾ ਛਾਇਆ ਹੋਇਆ ਸੀ। ਰੱਬ ਆਪਣੀ ਅਫੁਰ ਤਾੜੀ ਵਿਚ ਬਿਰਾਜਮਾਨ ਸੀ। ਜਿਵੇਂ:

*ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨਿ ਸਮਾਧਿ ਲਗਾਇਦਾ ॥* [115]

ਵਿਗਿਆਨ ਅਨੁਸਾਰ ਵੀ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦਾ ਸਮਾਂ ਇਕ ਘੁੱਪ ਅੰਧਕਾਰ ਦੀ ਨਿਆਂਈ ਸੀ। ਇਸ ਸਮੇਂ ਸ਼ਕਤੀ ਦਾ ਅਥਾਹ ਸਮੁੰਦਰ ਅਥਵਾ ਮਹਾਂ-ਤੱਤ ਅੰਡਾਕਾਰ ਸ਼ਕਲ ਦਾ ਸੀ ਜੋ ਭਖਦੇ ਹੋਏ ਅੱਗ ਦੇ ਗੋਲੇ ਦਾ ਰੂਪ ਸੀ। ਇਸ ਗੋਲੇ ਵਿਚ ਹੋਏ ਧਮਾਕੇ ਮਗਰੋਂ ਸ਼ਕਤੀ ਨੇ ਮਾਦੇ ਵਿਚ ਬਦਲਨਾ ਸ਼ੁਰੂ ਕਰ ਦਿੱਤਾ ਤੇ ਕੁਝ ਸਮੇ ਅੰਦਰ ਹੀ ਸਾਰੇ ਤੱਤ ਹੋਂਦ ਵਿਚ ਆ ਗਏ। [116] ਗੈਸ ਰੂਪੀ ਮਾਦੇ ਦੇ ਇਸ ਧੁੰਧੂਕਾਰੇ ਤੋਂ ਸੂਰਜ, ਤਾਰੇ ਤੇ ਧਰਤੀਆਂ ਨੇ ਜਨਮ ਲੈਣਾ ਸ਼ੁਰੂ ਕਰ ਦਿੱਤਾ। ਗੁਰਬਾਣੀ ਵਿਚ ਉਪਰੋਕਤ ਧਮਾਕੇ ਦੇ ਸਿਧਾਂਤ Big Bang Theory ਨਾਲ ਰਲਦੇ ਮਿਲਦੇ ਹਵਾਲੇ ਮਿਲਦੇ ਹਨ। ਗੁਰੂ ਨਾਨਕ ਦੇਵ ਜੀ ਅਨੁਸਾਰ ਪ੍ਰਭੂ ਨੇ ਸੱਚ ਦੀ ਸ਼ਕਤੀ ਨੂੰ ਅੰਡਜ ਦੇ ਰੂਪ ਵਿੱਚ ਇਕੱਠਾ ਕੀਤਾ। ਇਸ ਅੰਡਜ ਨੂੰ ਪ੍ਰਭੂ ਨੇ ਆਪ ਹੀ ਫੋੜਿਆ। ਉਸਨੇ ਹੀ ਕਵਾਉ, ਹੁਕਮ ਜਾਂ ਵਾਕ ਤੋਂ ਇਸ ਪਸਾਰੇ ਦਾ ਅਮਲ ਸ਼ੁਰੂ ਕੀਤਾ ਤੇ ਇਸ ਨਾਲ ਲੱਖਾਂ ਪ੍ਰਣਾਲੀਆਂ, ਗਲੈਕਸੀਆਂ ਅਥਵਾ ਤਾਰਿਕਾ ਮੰਡਲੀਆਂ ਦੇ ਵਹਿਣ ਆਰੰਭ ਹੋ ਗਏ। ਫਿਰ ਇਹ ਫ਼ੈਲ ਰਿਹਾ ਪਸਾਰ ਅਥਵਾ ਫੈਲਾਵ ਰੁਕ ਕੇ, ਜੁੜਨਾ ਸ਼ੁਰੂ ਹੋ ਜਾਵੇਗਾ ਅੰਤ ਜੁੜ ਕੇ ਵਿਛੜ ਜਾਵੇਗਾ। ਜਿਵੇਂ :-

- *ਆਪੇ ਸਚੁ ਕੀਆ ਕਰ ਜੋੜਿ ॥ ਅੰਡਜੁ ਫੋੜਿ ਜੋੜ ਵਿਛੋੜਿ ॥* [117]
- *ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਇ ਲਖ ਦਰੀਆਉ ॥* [118]

ਗੁਰੂ ਨਾਨਕ ਦੇਵ ਜੀ ਅਨੁਸਾਰ ਸੰਪੂਰਣ ਬ੍ਰਹਿਮੰਡ ਵਿਚ ਕਿਤਨੇ ਹੀ ਇੰਦਰ ਦੇਵਤੇ, ਕਿਤਨੇ ਹੀ ਚੰਦ, ਸੂਰਜ ਤੇ ਮੰਡਲ ਅਥਵਾ ਦੇਸ਼ ਹਨ। ਬ੍ਰਹਿਮੰਡ ਦੇ ਸਮੁੱਚੇ ਸਰੂਪ ਵਿੱਚ ਲੱਖਾਂ ਅਕਾਸ਼ ਤੇ ਲੱਖਾਂ ਪਾਤਾਲ ਸ਼ਾਮਲ ਹਨ। ਜਿਵੇਂ :-

- *ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ ॥* [119]
- *ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥* [120]

ਉਪਰੋਕਤ ਵਿਗਿਆਨਕ ਦ੍ਰਿਸ਼ਟੀ ਨਾਲ ਇਕ ਵਿਅਕਤੀ ਨੂੰ ਇਹ ਅਨੁਭਵ ਹੁੰਦਾ ਹੈ ਕਿ ਜਿਹੜੀ ਜੋਤ ਅਥਵਾ ਸ਼ਕਤੀ ਮੇਰੇ ਵਿੱਚ ਹੈ, ਉਹੀ ਜੋਤ ਅਥਵਾ ਸ਼ਕਤੀ ਸੰਪੂਰਣ ਬ੍ਰਹਿਮੰਡ ਵਿਚ ਹੈ। ਇਹੀ ਜੋਤ ਠੋਸ ਤੋਂ ਤਰਲ ਤੇ ਤਰਲ ਤੋਂ ਗੈਸ ਵਿਚ ਬਦਲਦੀ ਰਹਿੰਦੀ ਹੈ। ਇਹ ਧੁਰਾ ਹੈ

ਜਿਸ ਦੇ ਦੁਆਲੇ ਸਾਰੇ ਜੀਵ ਤੇ ਵਸਤੂਆਂ ਘੁੰਮਦੇ ਹਨ। ਜਿਵੇਂ :-

*ਸਭ ਮਹਿ ਜੋਤਿ ਜੋਤਿ ਹੈ ਸੋਇ ॥*

*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥* [121]

ਬ੍ਰਹਿਮੰਡੀ ਗਤੀਸ਼ੀਲਤਾ ਦੇ ਨਿਯਮ ਨੂੰ 'ਗੁਰੂ ਨਾਨਕ ਦੇਵ ਜੀ ਰਚਿਤ ਆਸਾ ਕੀ ਵਾਰ ਹੇਠ ਲਿਖੇ ਸਲੋਕ ਵਿੱਚ ਦੇਖਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਸਾਰਾ ਬ੍ਰਹਿਮੰਡ ਗਤੀਸ਼ੀਲ ਹੈ। ਸੂਰਜ, ਚੰਦ ਪਰਮਾਤਮਾ ਦੇ ਭੈ ਵਿੱਚ ਕਈ ਕਰੋੜਾਂ ਮੀਲ ਚੱਲ ਰਹੇ ਹਨ। ਸਾਰੀ ਕਾਇਨਾਤ ਘੁੰਮਣ ਘੇਰੀ ਵਿਚ ਹੈ। ਜਿਵੇਂ :-

*ਭੈ ਵਿਚਿ ਪਵਣਿ ਵਹੈ ਸਦਵਾਉ ॥ ਭੈ ਵਿਚ ਚਲਹਿ ਲਖ ਦਰੀਆਉ ॥*

*ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚ ਧਰਤੀ ਦਬੀ ਭਾਰਿ ॥* [122]

ਗੁਰੂ ਨਾਨਕ ਦੇਵ ਜੀ ਨੇ ਮਨੁੱਖ ਦੇ ਦੁਨੀਆਵੀ ਤੇ ਰੂਹਾਨੀ ਜੀਵਨ ਦੇ ਪ੍ਰਸੰਗ ਵਿਚ ਮਨੁੱਖੀ ਅਕਲ ਦੀ ਸਾਰਥਕਤਾ ਨੂੰ ਪ੍ਰਵਾਨ ਕਰਦਿਆਂ ਕਿਹਾ।

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਅਹਿ ਮਾਨੁ ॥*

*ਅਕਲੀ ਪੜਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥*

*ਨਾਨਕ ਆਖੈ ਰਾਹੁ ਏਹੁ, ਹੋਰਿ ਗਲਾ ਸੈਤਾਨੁ ॥* [123]

**ਮਨੁੱਖ ਦੀਆਂ ਸਮੂਹ ਸਮੱਸਿਆਵਾਂ ਦਾ ਹੱਲ:** ਸ੍ਰੀ ਗੁਰੂ ਗ੍ਰੰਥ ਸਾਹਿਬ ਸਮੂਹ ਮਾਨਵੀ ਸਮੱਸਿਆਵਾਂ ਦਾ ਹੱਲ ਪੇਸ਼ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਫ਼ਲਸਫ਼ੇ ਅਨੁਸਾਰ ਸੰਸਾਰ ਦੀਆਂ ਸਮੂਹ ਸਮੱਸਿਆਵਾਂ ਹਉਮੈ ਅਧੀਨ ਘੱਟ ਘੱਟ ਵਸਦੀ ਪਰਮ ਹੋਂਦ ਤੋਂ, ਆਪਣੇ ਆਪ ਨੂੰ ਵੱਖ ਸਮਝਣ ਦੇ ਅਹਿਸਾਸ ਤੋਂ ਉਤਪੰਨ ਹੁੰਦੀਆਂ ਹਨ[124]। ਇਹ ਭਾਵਨਾ ਮਨੁੱਖੀ ਆਤਮਾ ਨੂੰ ਤਪਾਉਂਦੀ ਤੇ ਦੁਖੀ ਕਰਦੀ ਰਹਿੰਦੀ ਹੈ ਤੇ ਮਨੁੱਖ ਦੂਜਿਆਂ ਪ੍ਰਤੀ ਨਫਰਤ ਤੇ ਕਠੋਰਤਾ ਦਾ ਵਤੀਰਾ ਅਪਣਾਉਂਦਾ ਰਹਿੰਦਾ ਹੈ[125]। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਸਰਬ ਸਾਂਝੇ ਕੌਮੀ ਜੀਵਨ ਦਾ ਨੀਂਹ ਪੱਥਰ ਹੈ ਕਿਉਂਕਿ ਇਸ ਵਿਚ ਧਰਮ, ਜਾਤ, ਵਰਣ ਤੇ ਦੇਸ਼ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ। ਗੁਰਮਤਿ ਦੀ ਅਪੀਲ ਸਾਰੇ ਜੀਵਾਂ ਦੀ ਸੰਭਾਲ ਪ੍ਰਤੀ ਹੈ[126]। ਇਹ ਸਹਿਨਸ਼ੀਲਤਾ ਨਾਲ ਕੁੱਝ ਕਹਿਣ ਸੁਣਨ ਦੀ ਉਪਾਸ਼ਕ ਹੈ[127] ਅਤੇ ਇਹ *'ਘਟਿ ਘਟਿ ਵਾਜਹਿ ਨਾਦ'* [128] ਦੇ ਗੁਰਬਾਣੀ ਫ਼ੁਰਮਾਨ ਅਨੁਸਾਰ ਸਾਰੇ ਸੰਸਾਰਕ ਜੀਵਨ ਵਿਚ ਚੱਲ ਰਹੀ ਜੀਵਨ ਰੌ ਦੀ ਧੜਕਨ ਨੂੰ ਮਹਿਸੂਸ ਕਰਨ ਤੇ ਬਲ ਦਿੰਦੀ ਹੈ। ਗੁਰਮਤਿ ਦੇ ਇਨ੍ਹਾਂ ਵਿਸ਼ਵਵਿਆਪੀ ਰਵਾਦਾਰੀ ਤੇ ਸਹਿਨਸ਼ੀਲਤਾ ਦੇ ਅਸੂਲਾਂ ਦਾ ਅਕਸ ਯੂਨੈਸਕੋ ਵਲੋਂ 2000 ਵਰ੍ਹੇ ਤੋਂ ਆਰੰਭ ਹੋ ਚੁੱਕੇ ਦਹਾਕੇ ਲਈ ਮਿੱਥੇ ਮਨੋਰਥ ਪੱਤਰ ਵਿਚ ਵੀ ਮਿਲਦਾ ਹੈ ਜਿਸ ਵਿਚ ਉਸ ਵਲੋਂ ਦੁਨੀਆਂ ਵਿਚ ਅਮਨ ਤੇ ਅਹਿੰਸਾ ਦੇ ਸਭਿਆਚਾਰ ਦੇ ਉਦੇਸ਼ ਦੀ ਪੂਰਤੀ ਲਈ ਸਾਰੇ ਜੀਵਾਂ ਦਾ ਸਤਿਕਾਰ ਕਰਨ, ਹਿੰਸਾ ਨੂੰ ਰੱਦ ਕਰਨ, ਦੂਜਿਆਂ ਨਾਲ ਵੰਡ ਛਕਣ, ਸਮਝਣ ਵਾਸਤੇ ਸੁਣਨ, ਧਰਤੀ ਦੇ ਇਸ ਗ੍ਰਹਿ ਨੂੰ ਸਲਾਮਤ ਰੱਖਣ ਤੇ ਏਕਤਾ ਨੂੰ ਮੁੜ ਲੱਭਣ ਦੇ ਛੇ

ਨੁਕਤਿਆਂ ਤੇ ਜ਼ੋਰ ਦਿਤਾ ਗਿਆ ਹੈ[129]। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚੋਂ ਉਤਪੰਨ ਹੁੰਦੀ ਸਰਬਤ ਦੇ ਭਲੇ ਦੀ ਭਾਵਨਾ ਸਾਰੇ ਸੰਸਾਰ ਨੂੰ ਸਦੀਵੀ ਅਮਨ ਪ੍ਰਦਾਨ ਕਰ ਸਕਦੀ ਹੈ।

**ਮਾਨਵੀ ਹਸਤੀ ਦਾ ਸੰਕਟ ਤੇ ਸਮਾਧਾਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫ਼ਲਸਫ਼ਾ ਮਾਨਵੀ ਹਸਤੀ ਦੇ ਸੰਕਟ ਤੇ ਇਸ ਦੇ ਸਮਾਧਾਨ ਦੇ ਪ੍ਰਸ਼ਨ ਨਾਲ ਜੂਝਦਾ ਹੈ। ਇਹ ਸੰਕਟ ਜੀਵਨ ਦੀ ਛਿਨ-ਭੰਗਰਤਾ ਤੇ ਮਾਨਵੀ ਰਿਸ਼ਤਿਆਂ ਦੀ ਅਸਥਿਰਤਾ ਤੋਂ ਉਤਪੰਨ ਹੁੰਦਾ ਹੈ ਤੇ ਜੀਵਨ ਦੀ ਅਰਥ-ਵਿਹੂਣਤਾ ਪ੍ਰਤੱਖ ਨਜ਼ਰ ਆਉਂਦੀ ਹੈ ਗੁਰਮਤਿ ਦੀ ਵਿਚਾਰਧਾਰਾ ਵਿਅਕਤੀ ਦੇ ਸਨਮੁਖ ਉਸ ਦੀ ਦਿਵੱਤਾ ਨੂੰ ਸਿਰਜ ਕੇ ਇਸ ਮਾਨਵੀ ਤਣਾਉ ਨੂੰ ਹੱਲ ਕਰਦੀ ਹੈ ਤੇ ਉਸ ਦੇ ਅਸਤਿਤਵੀ ਸੰਕਟ ਨੂੰ ਨਿਵਾਰਦੀ ਹੈ। ਭਗਤ ਕਬੀਰ ਅਨੁਸਾਰ ਸਰੀਰਕ ਮੌਤ ਵੀ ਡਰ ਵਾਲੀ ਵਸਤ ਨਹੀਂ ਰਹਿੰਦੀ ਸਗੋਂ ਪ੍ਰਭੂ ਮੇਲ ਦਾ ਸਾਧਨ ਬਣਦੀ ਹੈ। ਪ੍ਰਭੂ ਸਦੀਵ ਰਹਿਣ ਵਾਲਾ ਹੈ। ਉਸ ਦੇ ਮੇਲ ਨਾਲ ਆਤਮਾਵਾਂ ਜੰਮਦੀਆਂ ਮਰਦੀਆਂ ਨਜ਼ਰ ਨਹੀਂ ਆਉਂਦੀਆਂ। ਜਿਵੇਂ :

*ਕਬੀਰ ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ ॥*
*ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ ॥*[130]
*ਹਉ ਨ ਮੂਆ ਮੇਰੀ ਮੂਈ ਬਲਾਇ ॥*
*ਓਹੁ ਨ ਮੂਆ ਜੋ ਰਹਿਆ ਸਮਾਇ ॥* [131]

**ਅਜੋਕੇ ਯੁੱਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰਥਕਤਾ:** ਅਜੋਕੇ ਜੁੱਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਪੂਰੀ ਤਰਾਂ ਸਾਰਥਕ ਹੈ ਕਿਉਂਕਿ ਇਹ ਅਜੋਕੀਆਂ ਸਮੱਸਿਆਵਾਂ ਦਾ ਹੱਲ ਪੇਸ਼ ਕਰਦੀ ਹੈ। ਅਜੋਕਾ ਜੁੱਗ ਸਿੱਖ ਧਰਮ ਦੀ ਉਤਪਤੀ ਦੇ ਜੁੱਗਾਂ ਨਾਲੋਂ ਕੋਈ ਬਹੁਤਾ ਵੱਖਰਾ ਨਹੀਂ। ਸਮੁੱਚਾ ਸ਼ਾਸਨ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੈ। ਧਰਮ, ਸਮਾਜ ਤੇ ਰਾਜਨੀਤੀ ਵਿਚ ਪਾਖੰਡ ਦਾ ਬੋਲ ਬਾਲਾ ਹੈ। ਮਨੁੱਖੀ ਅਸਮਾਨਤਾ ਤੇ ਅਨਿਆਂ ਹਰ ਪਾਸੇ ਫੈਲਿਆ ਹੋਇਆ ਹੈ। ਸਮੁੱਚਾ ਵਿਸ਼ਵ, ਅਮਨ, ਸ਼ਾਂਤੀ ਤੇ ਸੰਤੁਲਨ ਲੱਭਣ ਦੇ ਆਹਰ ਵਿਚ ਹੈ। ਅਜੋਕੇ ਜੁੱਗ ਦੀਆਂ ਕੁਝ ਸਮੱਸਿਆਵਾਂ ਵਿਚ ਮਨੁੱਖੀ ਗ਼ੁਲਾਮੀ ਦੀ ਸਮੱਸਿਆ, ਮਨੁੱਖੀ ਅਸਮਾਨਤਾ, ਮਨੁੱਖੀ ਅਨਿਆਂ, ਵਾਸਤਵਿਕ ਲੋਕ-ਤੰਤਰੀ ਪ੍ਰਣਾਲੀ ਦੀ ਹੋਂਦ, ਵਿਸ਼ਵ-ਅਸ਼ਾਂਤੀ, ਕਦਰਾਂ ਕੀਮਤਾਂ ਦਾ ਨਿਘਾਰ, ਸਮਾਜਕ ਅਪਵਿੱਤਰਤਾ, ਧਾਰਮਕ ਕਰਮਕਾਂਡ, ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦੀ ਸਮੱਸਿਆ ਤੇ ਮਨੁੱਖੀ ਗੌਰਵ ਨੂੰ ਬਹਾਲ ਕਰਨ ਵਰਗੀਆਂ ਸਮੱਸਿਆਵਾਂ ਸ਼ਾਮਲ ਹਨ। ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦੀ ਰੋਸ਼ਨੀ ਵਿਚ ਹੱਲ ਕੀਤਾ ਜਾ ਸਕਦਾ ਹੈ।

ਮਨੁੱਖੀ ਆਦਰਸ਼ਾਂ ਵਾਲੇ ਸਰਬਤ ਦੇ ਭਲੇ ਨਾਲ ਸੰਬੰਧਿਤ ਸਿੱਖ ਧਰਮ ਦੇ ਸ਼ਕਤੀਸ਼ਾਲੀ ਸਿਧਾਂਤ, ਮਨੁੱਖਤਾ ਦੀ ਅਜ਼ਾਦੀ ਤੇ ਇਸ ਦੀ ਸੁਤੰਤਰਤਾ ਲਈ ਅਜੋਕੇ ਜੁੱਗ ਵਿਚ ਅਹਿਮ ਭੂਮਿਕਾ ਨਿਭਾ ਸਕਦੇ ਹਨ। ਭਗਤ ਕਬੀਰ ਵਲੋਂ ਮਾਨਵ ਨੂੰ ਬੰਧਨਾ ਤੋਂ ਮੁਕਤ ਕਰਨ ਦੀ ਅਜ਼ਾਦੀ ਦੀ ਜੰਗ ਆਰੰਭ ਕਰਨ ਦਾ ਸੱਦਾ ਅੱਜ ਵੀ ਨਿੱਤ ਨਵਾਂ ਤੇ ਸਜੀਵ ਹੈ।

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥*[32]

ਅਜੋਕੇ ਜੁੱਗ ਦੀ ਮਨੁੱਖੀ ਅਸਮਾਨਤਾ ਦੀ ਸਮੱਸਿਆ ਨੂੰ ਸਿੱਖ ਧਰਮ ਰਾਹੀਂ ਪ੍ਰਚਾਰਿਆਂ ਮਨੁੱਖੀ ਭਾਈਚਾਰੇ ਤੇ ਬਰਾਬਰੀ ਦਾ ਸਿਧਾਂਤ ਦੂਰ ਕਰ ਸਕਦਾ ਹੈ। *ਏਕੁ ਪਿਤਾ ਏਕਸ ਕੇ ਹਮ ਬਾਰਿਕ*[33] ਦੇ ਆਦਰਸ਼ ਦੀ ਤਾਸੀਰ ਤੇ ਪ੍ਰੇਰਨਾ ਅੱਜ ਵੀ ਮਨੁੱਖਤਾ ਲਈ ਅਕਸੀਰ ਹੈ।

ਵਾਸਤਵਿਕ ਲੋਕਤੰਤਰ ਲਈ ਮਨੁੱਖੀ ਵਤੀਰੇ ਵਿੱਚੋਂ ਅਹਿੰਸਾ ਦੇ ਮੁਕੰਮਲ ਖ਼ਾਤਮੇ ਦੀ ਜ਼ਰੂਰਤ ਹੈ ਤੇ ਮਨੁੱਖੀ ਸਨਮਾਨ ਦੀ ਬੇਹੱਦ ਲੋੜ ਹੈ। ਬਾਬੇ ਫ਼ਰੀਦ ਦਾ ਸਾਰੇ ਮਨੁੱਖਾਂ ਨੂੰ ਕੀਮਤੀ ਹੀਰੇ ਸਮਝ ਕੇ, ਉਨ੍ਹਾਂ ਦੇ ਦਿਲਾਂ ਨੂੰ ਠੇਸ ਨਾ ਪਹੁੰਚਾਉਣ ਦਾ ਸੰਦੇਸ਼ ਉੱਤਮ ਲੋਕਤੰਤਰ ਦੀ ਸਥਾਪਨਾ ਲਈ ਬਹੁਮੁੱਲੀ ਅਗਵਾਈ ਦੇ ਸਕਦਾ ਹੈ।[134]

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਆਂ ਭਰਪੂਰ, ਮਾਨਵ ਹਿਤੈਸ਼ੀ ਸਮਾਜ ਦੀ ਸਿਰਜਨਾ ਦਾ ਆਦਰਸ਼ ਨਿਆਂ ਦੀ ਤਲਾਸ਼ ਲਈ ਭਟਕਦੀ ਆਤਮਾ ਲਈ ਪ੍ਰੇਰਣਾ ਦਾ ਸੋਮਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਮਨੁੱਖਤਾ ਨੂੰ ਨਿਆਂ ਦੀ ਜਿੱਤ ਤੇ ਪਾਪ ਦੀ ਹਾਰ ਪ੍ਰਤਿ ਦੈਵੀ ਵਿਸ਼ਵਾਸ ਦੁਆਇਆ ਹੈ।

*ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰ ਹਾਰਦਾ ॥*[135]

ਗੁਰੂ ਨਾਨਕ ਦੇਵ ਜੀ ਦਾ *'ਮਨਿ ਜੀਤੈ ਜਗੁ ਜੀਤੁ'*[136] ਦਾ ਉਪਦੇਸ਼ ਹਥਿਆਰਾਂ ਦੀ ਦੌੜ ਵਿਚ ਲੱਗੀ ਤਬਾਹੀ ਦੇ ਕੰਢੇ ਤੇ ਖੜ੍ਹੀ ਮਨੁੱਖਤਾ ਲਈ ਅਕਸੀਰ ਹੈ ਕਿਉਂਕਿ ਇਹ ਮਨੁੱਖੀ ਮਨਾਂ ਵਿਚ ਅਮਨ ਤੇ ਸ਼ਾਂਤੀ ਕਾਇਮ ਕਰਕੇ ਲੜਾਈ ਦੀ ਜੜ੍ਹ ਨੂੰ ਅੰਦਰੋਂ ਉਖੇੜਦਾ ਹੈ ਤੇ ਵਿਸ਼ਵ ਸ਼ਾਂਤੀ ਲਈ ਰਾਹ ਪੱਧਰਾ ਕਰਦਾ ਹੈ।

ਮਨੁੱਖੀ ਕਦਰਾਂ ਕੀਮਤਾਂ ਦੇ ਪਤਨ ਦੇ ਫ਼ਲਸਰੂਪ ਏਡਜ਼ ਵਰਗੇ ਭਿਆਨਕ ਰੋਗ ਤੇ ਨਸ਼ਿਆਂ ਦੀ ਪ੍ਰਵਿਰਤੀ ਨੂੰ ਠਲ੍ਹ ਪਾਉਣ ਲਈ ਹੇਠ ਲਿਖੇ ਗੁਰਬਾਣੀ ਦੇ ਫ਼ੁਰਮਾਨ ਤਕੜੀ ਰੋਕ ਪੈਦਾ ਕਰਦੇ ਹਨ ਜਿਨ੍ਹਾਂ ਵਿਚ ਸਮਾਜਕ ਪਵਿੱਤਰਤਾ ਲਈ ਪਰਾਈ ਇਸਤਰੀ ਸੰਗ ਰਹਿਣ ਨੂੰ ਸੱਪ ਦੇ ਸੰਗ ਰਹਿਣ ਦੇ ਸਮਾਨ, ਤੇ ਸ਼ਰਾਬ ਦੇ ਨਸ਼ੇ ਨੂੰ ਮਨੁੱਖੀ ਸੂਝ ਦਾ ਘਾਤਕ ਦੱਸਿਆ ਗਿਆ ਹੈ।

- *ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹ ॥*[137]
- *ਪਰਧਨ ਪਰਦਾਰਾ ਪਰਹਰੀ ॥ ਤਾਕੇ ਨਿਕਟ ਬਸੈ ਨਰਹਰੀ ॥*[138]
- *ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥*
  *ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥*[139]

ਧਾਰਮਕ ਕਰਮਕਾਂਡ ਦੀ ਸਮੱਸਿਆ ਦੇ ਸਮਾਧਾਨ ਲਈ ਸ੍ਰੀ ਗੁਰੂ ਗ੍ਰੰਥ ਦੀ ਸਿੱਖਿਆ ਨੇ ਹਰੇਕ ਕਰਮ ਧਰਮ ਦੀ ਵਿਗਿਆਨਕ ਪੜਤਾਲ ਕਰਨ ਦੀ ਪ੍ਰਵਿਰਤੀ ਨੂੰ ਉਤਸ਼ਾਹਿਤ ਕੀਤਾ ਤੇ ਮਨੁੱਖੀ ਸੋਚ ਨੂੰ ਗਤੀਹੀਣ ਕਰਨ ਵਾਲੇ ਕਰਮਕਾਂਡਾਂ ਦੇ ਸ੍ਰੋਤ ਨਰਕ-ਸੁਰਗ ਦੇ ਵਿਚਾਰਾ, ਪੁੰਨ-ਪਾਪ ਦੀ ਪ੍ਰਕਿਰਿਆ ਤੇ ਭਰਮ ਵਹਿਮ ਆਦਿ ਪਰੰਪਰਾਵਾਂ ਦਾ ਖੰਡਨ ਕੀਤਾ ਤੇ ਸਮੁੱਚੇ ਜੀਵਨ ਦੀ ਪਵਿੱਤਰਤਾ ਨੂੰ ਨੈਤਿਕ ਤੇ ਰੂਹਾਨੀ ਜੀਵਨ ਦੀ ਕੁੰਜੀ ਮੰਨਿਆ।[140ੳ] ਜਿਵੇਂ ਗੁਰੂ ਨਾਨਕ ਦੇਵ ਜੀ ਨੇ ਉਸ ਤੀਰਥ ਇਸ਼ਨਾਨਾ ਨੂੰ ਵਿਅਰਥ ਦਸਿਆ ਜੋ ਮਨਾਂ ਚੋਂ ਬੁਰਾਈ ਤੇ ਖੋਟ ਨੂੰ ਦੂਰ ਨਹੀਂ ਕਰ ਸਕਦਾ।[140ਅ]

ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦੀ ਅਜੋਕੀ ਸਮੱਸਿਆ ਦੇ ਹੱਲ ਲਈ ਆਦਿ ਗ੍ਰੰਥ ਦੀ ਸਿੱਖਿਆ ਨੇ ਸਮੂਹ ਧਰਮਾਂ ਦੇ ਅੰਤਰੀਵੀ ਸੱਚ ਨੂੰ ਮਨੁੱਖਤਾ ਲਈ ਸਾਰਥਕ ਦੱਸਿਆ ਤੇ ਹੋਰਨਾਂ ਧਰਮਾਂ ਦੀਆਂ ਪਰੰਪਰਾਵਾਂ ਤੇ ਸਿਧਾਂਤਾਂ ਨੂੰ ਆਦਰ ਭਾਵ ਨਾਲ ਸਵੀਕਾਰ ਕੀਤਾ। ਆਦਰਸ਼ ਸਮਾਜ ਦੀ ਸਿਰਜਨਾ ਲਈ ਬਹੁ ਧਰਮੀ ਸਮਾਜਕ ਸਰੂਪ ਦੇ ਆਦਰਸ਼ ਦੀ ਪ੍ਰੋੜਤਾ ਕੀਤੀ। ਗੁਰੂ ਅਰਜਨ ਦੇਵ ਜੀ ਅਨੁਸਾਰ ਵੱਖ ਵੱਖ ਕੌਮਾਂ, ਉਨ੍ਹਾਂ ਦੇ ਇਸ਼ਟਾਂ, ਵੱਖ ਵੱਖ ਧਾਰਮਕ ਪੂਜਾ-ਵਿਧੀਆਂ ਤੇ ਧਾਰਨਾਵਾਂ ਵਿਚ ਮਿਲਦੀ ਅਨੇਕਤਾ ਪ੍ਰਭੂ ਦੇ ਹੁਕਮ ਦਾ ਚਮਤਕਾਰ ਹੈ।

ਗੁਰਮਤਿ ਦਾ ਫ਼ਲਸਫ਼ਾ ਗੌਰਵ ਹੀਣ ਜੀਵਨ ਦਾ ਵਿਰੋਧ ਕਰਦਾ ਹੈ। ਅਜਿਹੇ ਜੀਵਨ ਵਾਲੇ ਵਿਅਕਤੀ ਦਾ ਖਾਣ-ਪੀਣ ਵਿਅਰਥ ਹੈ।[142] ਗੁਰਮਤਿ ਦੀ ਵਿਚਾਰਧਾਰਾ ਸਮੁੱਚੀ ਮਨੁੱਖ ਜਾਤੀ ਵਿਚ ਮਿੱਤਰਤਾ ਦੇ ਭਾਵ ਉਜਾਗਰ ਕਰਕੇ ਮਨੁੱਖੀ ਗੌਰਵ ਨੂੰ ਬਹਾਲ ਕਰਨ ਦੀ ਸਮਰੱਥਕ ਹੈ। ਜਿਵੇਂ :

*ਸਭ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ।*
*ਦੂਰ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ।*[143]

## (10) ਸਿੱਖ-ਇਤਿਹਾਸ ਦਾ ਸੋਮਾ : ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿੱਖ ਇਤਿਹਾਸ ਦਾ ਆਧਾਰ ਬਣੀ। ਇਸ ਦੀ ਵਿਚਾਰਧਾਰਾ ਨੇ ਤੇ ਇਸ ਦੀਆਂ ਸੰਗੀਤਮਈ ਸੁਰਾਂ ਨੇ ਵਿਦੇਸ਼ੀ ਗ਼ੁਲਾਮੀ ਦਾ ਦੁੱਖ ਭੋਗਦੇ ਨਿਮਾਣੇ ਤੇ ਨਿਤਾਣੇ ਝੂਰਦੇ ਪੰਜਾਬ ਨੂੰ ਗਾਉਂਦੇ ਪੰਜਾਬ ਵਿਚ ਬਦਲ ਦਿਤਾ। ਪੰਜਾਬ ਵਾਸੀਆਂ ਦੀ ਮਤਿ, ਮਨ, ਬੁੱਧ, ਗੁਰ-ਸ਼ਬਦ ਦੀ ਟਕਸਾਲ ਵਿੱਚੋਂ ਘੜੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਨੇ, ਲੋਕਾਂ ਨੂੰ ਆਪਣੀ ਜੋਤ-ਸਰੂਪੀ ਹਕੀਕਤ ਦੀ ਜਾਣਕਾਰੀ ਕਰਵਾਈ ਜੋ ਮੁਰਦੇ ਦਿਲਾਂ ਤੋਂ ਤਬਦੀਲ ਹੋ ਕੇ ਸਜੀਵ ਧੜਕਣਾਂ ਵਾਲੇ ਇਨਸਾਨਾਂ ਦੇ ਰੂਪ ਵਿਚ ਉਭਰੇ, ਰੱਬ ਦੀ ਕਰਤਾਰੀ ਸ਼ਕਤੀ ਦੇ ਵਾਰਸ ਬਣੇ, ਗੁਰੂ ਨਾਨਕ ਤੇ ਹੋਰ ਸਿੱਖ ਗੁਰੂਆਂ ਦੀਆਂ ਕ੍ਰਾਂਤੀਕਾਰੀ ਸਿਖਿਆਵਾਂ ਦੁਆਰਾ ਗੁਰਮੁਖ ਬਣੇ, ਜਿਨ੍ਹਾਂ ਨੇ ਆਪਣੀ ਆਤਮਾ ਨੂੰ ਦੈਵੀ ਸਿਫ਼ਤਾਂ ਤੇ ਦੈਵੀ ਸੁਰਤ ਨਾਲ ਬਲਵਾਨ ਬਣਾਇਆ, ਜੋ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਦੀ ਕੁਰਬਾਨੀ ਦੁਆਰਾ ਆਪਾ ਵਾਰਨ

ਲਈ ਸਿਖਿਅਤ ਹੋਏ। ਗੁਰਬਾਣੀ ਨੇ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਬੁਨਿਆਦੀ ਕੀਮਤਾਂ ਪ੍ਰਤਿ ਚੇਤੰਨ ਕੀਤਾ ਤੇ ਸਮੁੱਚਾ ਪੰਜਾਬ, ਗਾਉਂਦੇ ਪੰਜਾਬ ਤੋਂ ਜੂਝਦੇ ਪੰਜਾਬ ਵਿੱਚ ਬਦਲ ਗਿਆ। ਗੁਰਬਾਣੀ ਰਾਹੀਂ ਦਿਖਾਇਆ ਮਾਰਗ, ਅਜ਼ਾਦੀ ਲਈ ਸੰਘਰਸ਼ ਦਾ ਮਾਰਗ ਬਣ ਗਿਆ। *'ਤਖਤ ਬਹੈ ਤਖਤੈ ਕੀ ਲਾਇਕ'*[144] ਇਸ ਸੰਘਰਸ਼ ਦਾ ਆਦਰਸ਼ ਬਣ ਗਿਆ। ਗੁਰੂ ਨਾਨਕ ਦੇਵ ਜੀ ਦੇ *'ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨ ਵੇ ਲਾਲੋ'* (ਪੰਨਾ 722-23) ਵਰਗੇ ਬੋਲਾਂ ਨੇ ਰਤ-ਪੀਣੇ ਰਾਜਿਆਂ ਪ੍ਰਤਿ ਵਿਰੋਧ ਨੂੰ ਉਭਾਰਿਆ। 'ਬਾਬਰਵਾਣੀ' ਵਿਚ ਮਿਲਦੇ ਸਕਤੇ ਸੰਗ ਸਕਤੇ' ਲੜਨ ਦੇ ਸੰਦੇਸ਼ ਨੇ ਪੰਜਾਬੀ ਵਾਸੀਆਂ ਨੂੰ ਪ੍ਰੇਰਿਤ ਕੀਤਾ ਕਿ ਸ਼ਕਤੀ ਹੀ ਸ਼ਕਤੀ ਨੂੰ ਕੱਟ ਸਕਦੀ ਹੈ। ਲੋਹੇ ਨਾਲ ਲੋਹਾ ਲੈਣ ਨਾਲ ਹੀ ਜ਼ਾਲਮ, ਰਾਜਿਆਂ ਨੂੰ ਨੱਥ ਪਾਈ ਜਾ ਸਕਦੀ ਹੈ। ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਵੇਲੇ, ਪਹਿਲੇ ਨੌਂ ਗੁਰੂ ਸਾਹਿਬਾਨ ਦੁਆਰਾ ਉਸਾਰਿਆ ਗੁਰਮੁਖ ਪੰਥ 1699 ਈ. ਵਿਚ ਖਾਲਸਾ ਪੰਥ ਵਿੱਚ ਬਦਲ ਗਿਆ ਜਿਸਨੇ ਸੌ ਸਾਲ ਨਿਰੰਤਰ ਸੰਘਰਸ਼ ਕਰਕੇ, ਮੁਗਲਾਂ ਦੇ ਜ਼ੁਲਮੀ ਰਾਜ ਨੂੰ ਖ਼ਤਮ ਕਰਕੇ, ਪੰਜਾਬ ਵਿਚ, ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ, ਖ਼ਾਲਸਾ ਰਾਜ ਕਾਇਮ ਕੀਤਾ ਤੇ ਪੰਜਾਬ ਤੇ ਕਸ਼ਮੀਰ ਨੂੰ ਭਾਰਤੀ ਖਿੱਤੇ ਦਾ ਅੰਗ ਬਣਾਇਆ। ਖ਼ਾਲਸਾ ਰ੍ਰਾਜ ਦੇ ਜਾਣ ਤੋਂ ਬਾਅਦ, ਅੰਗਰੇਜ਼ਾਂ ਦੇ ਰਾਜ ਵਿਚ ਤੇ ਵਰਤਮਾਨ ਜੁੱਗ ਵਿਚ ਵੀ, ਮਨੁੱਖੀ ਕੀਮਤਾਂ ਦੀ ਰਾਖੀ ਲਈ ਖ਼ਾਲਸਾ-ਸੰਘਰਸ਼ ਦੀ ਗਤੀ ਨਿਰੰਤਰ ਜਾਰੀ ਹੈ। ਇਨ੍ਹਾਂ ਸਾਰੀਆਂ ਪ੍ਰਾਪਤੀਆਂ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਕਤੀਸ਼ਾਲੀ ਫ਼ਲਸਫ਼ਾ ਹੈ ਜਿਸਨੇ ਖ਼ਾਲਸਾ ਕੌਮ ਦੀ ਆਤਮਾ ਨੂੰ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੇ ਸਿਧਾਂਤਾਂ ਨਾਲ ਸੰਵਾਰਿਆ ਤੇ ਸਜਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫ਼ਲਸਫ਼ੇ ਨਾਲ ਪਹਿਲਾਂ ਖਾਲਸੇ ਨੇ ਮਨ ਨੂੰ ਜਿੱਤ ਕੇ ਅੰਦਰਲਾ ਸਵਰਾਜ ਪ੍ਰਾਪਤ ਕੀਤਾ ਤੇ ਫਿਰ ਵਿਦੇਸ਼ੀ ਗ਼ੁਲਾਮੀ ਵਿਰੁਧ ਲੜ ਕੇ ਬਾਹਰਲਾ ਸਵਰਾਜ ਪ੍ਰਾਪਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰੰਕਾਰੀ ਸੰਦੇਸ਼ ਇਸ ਸੰਘਰਸ਼ ਦੌਰਾਨ ਖ਼ਾਲਸੇ ਦਾ ਮਾਰਗ ਦਰਸ਼ਨ ਕਰਦੇ ਰਹੇ। ਗੁਰਸਿੱਖ, ਸੰਤ ਸਿਪਾਹੀਆਂ ਨੂੰ ਸੂਰਮੇ ਦੀ ਪਰਿਭਾਸ਼ਾ ਹੀ ਇਹ ਸਮਝਾਈ ਗਈ ਕਿ ਬਹਾਦਰ ਉਹ ਹੈ ਜਿਸ ਦਾ ਆਪਣੇ ਆਪ ਤੇ ਕਾਬੂ ਹੈ ਤੇ ਜੋ 'ਹਰੀ ਦੇ ਰੰਗ' ਵਿਚ ਰੰਗਿਆ ਹੋਇਆ ਹੈ।[145]

ਇਸੇ ਲਈ ਸਿੱਖ ਕੌਮ ਦੀਆਂ ਜੰਗਾਂ ਕਦੀ ਵੀ ਸ਼ਕਤੀ, ਧਨ ਦੀ ਪ੍ਰਾਪਤੀ ਤੇ ਬਹਾਦਰੀ ਦੇ ਵਿਖਾਵੇ ਲਈ ਨਹੀਂ ਲੜੀਆਂ ਗਈਆਂ। ਇਹ ਜੰਗਾਂ ਮਨੁੱਖੀ ਅਣਖ ਤੇ ਗੌਰਵ ਦੀ ਬਹਾਲੀ ਲਈ ਪਿਆਰ ਨੂੰ ਹਥਿਆਰ ਬਣਾ ਕੇ ਲੜੀਆਂ ਗਈਆਂ। ਗੁਰੂ ਹਰਿਗੋਬਿੰਦ ਜੀ ਨੇ ਪੈਂਦੇ ਖਾਂ ਨੂੰ ਅੰਤ ਸਮੇਂ ਉਸ ਨੂੰ ਕਲਮਾ ਪੜ੍ਹਨ ਲਈ ਆਖਿਆ। ਹਰਿਗੋਬਿੰਦਪੁਰ ਦੀ ਜੰਗ ਤੋਂ ਬਾਅਦ, ਮੁਸਲਮਾਨਾਂ ਲਈ ਕਬਰਾਂ ਵੀ ਬਣਾਈਆਂ ਗਈਆਂ। ਖ਼ਾਲਸੇ ਨੇ ਕਦੀ ਵੀ ਨਿਹੱਥੇ ਦੁਸ਼ਮਣ ਤੇ ਵਾਰ ਨਹੀਂ ਕੀਤਾ। ਇਖਲਾਕ ਦੀ ਬੁਲੰਦੀ ਨੂੰ ਕਾਇਮ ਰੱਖਿਆ, ਦੁਸ਼ਮਣ ਦੀਆਂ ਔਰਤਾਂ ਦੀ ਇੱਜ਼ਤ-ਆਬਰੂ ਦਾ ਧਿਆਨ ਰੱਖਿਆ ਹੈ

ਤੇ ਦੁਸ਼ਮਣਾਂ ਕੋਲੋਂ ਵੀ ਆਪਣੀ ਪ੍ਰਸ਼ੰਸਾ ਕਰਵਾਈ ਹੈ। ਕਾਜ਼ੀ ਨੂਰਮੁਹੰਮਦ ਜੋ 1764 ਈ. ਵਿਚ ਅਬਦਾਲੀ ਦੇ ਸਤਵੇਂ ਹਮਲੇ ਨਾਲ ਹਿੰਦ ਵਿੱਚ ਆਇਆ, ਨੇ ਖ਼ਾਲਸੇ ਦੇ ਕਿਰਦਾਰ ਦੀ ਬੜੀ ਪ੍ਰਸੰਸਾ ਕੀਤੀ ਹੈ, ਭਾਵੇਂ ਉਹ ਆਪਣੇ ਮਜ਼ਬੀ ਈਰਖਾ ਨੂੰ ਵੀ ਛੁਪਾ ਨਹੀਂ ਸਕਿਆ। ਉਹ ਆਖਦਾ ਹੈ ਕਿ '**ਖ਼ਾਲਸੇ ਜ਼ਨਾਕਾਰੀ ਨਹੀ ਕਰਦੇ। ਸੋਨਾ, ਜੇਵਰ ਤੇ ਔਰਤ ਦੀ ਲੁੱਟ ਨਹੀਂ ਕਰਦੇ। ਇਹ ਕਮੀਨੇ ਲੋਕ ਚੋਰੀ ਵੀ ਨਹੀਂ ਕਰਦੇ। ਇਨ੍ਹਾਂ ਸਗਾਂ ਵਿਚ ਕੋਈ ਚੋਰ ਨਹੀਂ ਹੁੰਦਾ। ਇਨ੍ਹਾਂ ਨੂੰ ਸੱਗ ਨਾ ਕਹੋ ਕਿਉਂਕਿ ਇਹ ਸ਼ੇਰ ਹਨ।** [146]

ਸਮੁੱਚਾ ਸਿੱਖ ਇਤਿਹਾਸ ਸਿੱਖ ਆਚਰਨ ਦੀ ਤਸਵੀਰ ਪੇਸ਼ ਕਰਦਾ ਹੈ। ਅਜਿਹੇ ਆਚਰਨ ਦੀ ਘਾੜਤ, ਗੁਰ-ਸ਼ਬਦ ਦੀ ਟਕਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ ਹੋਈ ਹੈ ਜੋ ਸਿੱਖ ਇਤਿਹਾਸ ਦਾ ਸੋਮਾ, ਆਧਾਰ ਤੇ ਟੇਕ ਹੈ।

ਸੰਖੇਪ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖੀ ਜੀਵਨ ਦੀ ਬਹੁ-ਪੱਖੀ ਵਿਆਖਿਆ ਦਾ ਸਰਵ-ਸਾਂਝਾ ਗ੍ਰੰਥ ਹੈ। ਸ਼ਬਦ ਗੁਰੂ ਦੇ ਰੂਪ ਵਿਚ ਇਹ ਨਵੇਂ-ਜੁੱਗ ਦਾ ਹਾਣੀ ਹੈ ਤੇ ਸਿੱਖ ਧਰਮ ਦੀ ਰਚਨਾਤਮਿਕ ਸ਼ਕਤੀ ਤੇ ਸੁਰੱਖਿਅਤਾ ਦਾ ਸਦੀਵੀ ਸੋਮਾ ਹੈ। ਇਸ ਦੀ ਵਿਚਾਰਧਾਰਾ ਅਨੁਸਾਰ ਮਨੁੱਖਾ ਜੀਵਨ ਦਾ ਮਨੋਰਥ ਮਨੁੱਖੀ ਆਤਮਾ ਨਾਲ ਪਰਮਾਤਮਾ ਦਾ ਮਿਲਾਪ ਹੈ ਤੇ ਇਹ ਮਿਲਾਪ ਆਪਣੀ ਸ੍ਵੈ-ਚੇਤਨਤਾ ਅਥਵਾ ਹਉਮੈ ਨੂੰ ਗੁਰਬਾਣੀ ਦੀ ਅਗਵਾਈ ਵਿੱਚ ਪਰਉਪਕਾਰੀ ਸਿਰਜਨਾਤਮਿਕ ਸੇਧ ਦੇਣ ਨਾਲ ਸੰਭਵ ਬਣਦਾ ਹੈ। ਮਨੁੱਖੀ ਆਤਮਾ ਬੇਦਾਰ ਹੋ ਕੇ ਤੇ ਆਪਣੇ ਦੈਵੀ ਵਿਰਸੇ ਪ੍ਰਤਿ ਜਾਗਰੂਕ ਹੋਕੇ, ਪਰਮ-ਬੁਲੰਦੀ ਤਕ ਪਹੁੰਚ ਸਕਦੀ ਹੈ। ਗੁਰਮਤਿ ਦੇ ਫ਼ਲਸਫ਼ੇ ਵਿਚ ਮਨੁੱਖੀ ਸਰੋਕਾਰਾਂ ਨੂੰ ਤਿਲਾਂਜਲੀ ਨਹੀਂ ਦਿੱਤੀ ਗਈ। ਇਹ ਫ਼ਲਸਫ਼ਾ ਸਮਾਜਕ ਜ਼ਿੰਮੇਵਾਰੀ ਤੇ ਸਮਾਜਕ ਤਬਦੀਲੀ ਲਈ ਸੰਘਰਸ਼ ਦੇ ਆਦਰਸ਼ ਨਾਲ ਓਤਪੋਤ ਹੈ ਤੇ ਦੁਨੀਆਂ ਨੂੰ ਹਕੀਕਤ ਮੰਨ ਕੇ ਭਰਪੂਰ ਸਮਾਜਕ ਜੀਵਨ ਗੁਜ਼ਾਰਨ ਦੀ ਪ੍ਰੇਰਨਾ ਦਿੰਦਾ ਹੈ। ਪਰ ਇਹ ਬੁਰਾਈ ਪ੍ਰਤਿ ਵੀ ਸੁਚੇਤ ਕਰਦਾ ਹੈ ਜੋ ਸੰਸਾਰਕ ਤੇ ਰੂਹਾਨੀ ਸਰਗਰਮੀਆਂ ਦੇ ਅਸੰਤੁਲਨ ਤੋਂ ਉਤਪੰਨ ਹੁੰਦੀ ਹੈ। ਪਦਾਰਥਵਾਦ ਮਾੜਾ ਨਹੀਂ ਜੇ ਇਸ ਦੀਆਂ ਖ਼ੁਸ਼ੀਆਂ ਤੇ ਲਾਲਸਾਵਾਂ ਮਨੁੱਖੀ ਆਤਮਾ ਨੂੰ ਰੱਬ ਨਾਲ ਮਿਲਾਉਣ ਦੇ ਆਦਰਸ਼ ਦੀ ਪੂਰਤੀ ਲਈ ਸਾਧਨ ਬਣਨ। ਬਜਰ ਗ਼ਲਤੀ ਜਾਂ ਅਉਗੁਣ ਪਾਪ ਹੈ ਜੋ ਜੀਵਨ ਵਿੱਚ ਘੋਰ-ਦੁਖਾਂ ਦਾ ਕਾਰਨ ਹੈ। ਮਨੁੱਖੀ ਗਲਤੀਆਂ ਜਾਂ ਗਿਆਨ ਦੇ ਪਿਛੇ ਰੱਬ ਹੀ ਕ੍ਰਿਆਸ਼ੀਲ ਹੈ ਪਰ ਮਨੁੱਖੀ ਮਰਜ਼ੀ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਮਨੁੱਖੀ ਇੱਛਾ ਵੀ ਰੱਬ ਦਾ ਤੋਹਫ਼ਾ ਹੈ ਤੇ ਇਹ ਇੱਛਾ ਕਰਤੇ ਦੀ ਇੱਛਾ ਦੇ ਅੰਦਰ ਹੀ ਹੈ। ਗੁਰਮਤਿ ਦਾ ਫ਼ਲਸਫ਼ਾ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਬੁਨਿਆਦੀ ਕੀਮਤਾਂ ਦੀ ਪ੍ਰਾਪਤੀ ਨੂੰ ਸੰਭਵ ਬਣਾਉਣ ਲਈ ਜੀਵਨ-ਭਰ ਸੰਘਰਸ਼ ਕਰਨ ਦੀ ਪ੍ਰੇਰਨਾ ਦਿੰਦਾ ਹੈ। ਸੁਤੰਤਰ ਮਨੁੱਖ ਦੀ ਸਿਰਜਨਾ ਲਈ, ਇੱਛਾ ਦੀ ਸੁਤੰਤਰਤਾ ਵਾਲੇ ਪ੍ਰਮਾਣਿਕ ਮਨੁੱਖ ਬਣਨ ਲਈ ਪ੍ਰੇਰਦਾ ਹੈ। ਮਾਨਵੀ ਵਿਕਾਸ ਤੇ ਮਨੁੱਖੀ ਸਤਿਆਚਾਰ ਦੀ ਉਸਾਰੀ ਲਈ 'ਬੇਗਮਪੁਰੇ' ਤੇ ਹਲੇਮੀ ਰਾਜ ਦੇ ਸੰਕਲਪ ਪ੍ਰਦਾਨ ਕੀਤੇ

ਗਏ ਹਨ ਤੇ ਸੱਚੀ-ਸੁੱਚੀ ਰਹਿਣੀ ਨੂੰ ਸੱਚ ਅਥਵਾ ਰੱਬ ਤੋਂ ਵੀ ਉੱਪਰ ਦੱਸਿਆ ਗਿਆ ਹੈ। ਇਹ ਫ਼ਲਸਫ਼ਾ ਵਿਗਿਆਨਕ ਜੁੱਗ ਦਾ ਹਾਣੀ ਹੈ ਕਿਉਂਕਿ ਇਸ ਵਿੱਚ ਮਿਲਦੇ ਸ੍ਰਿਸ਼ਟੀ ਰਚਨਾ ਦੇ ਸਿਧਾਂਤ, ਅਨੇਕ ਬ੍ਰਹਿਮੰਡ ਦਾ ਸਰੂਪ ਤੇ ਬ੍ਰਹਿਮੰਡੀ ਗਤੀਸ਼ੀਲਤਾ ਦੇ ਨਿਯਮ ਅਜੋਕੇ ਵਿਗਿਆਨ ਦੇ ਤਥਾਂ ਨਾਲ ਮਿਲਦੇ ਜੁਲਦੇ ਹਨ। ਇਹ ਵਿਚਾਰਧਾਰਾ ਮਨੁੱਖ ਦੀਆਂ ਸਮੂਹ ਸਮੱਸਿਆਵਾਂ ਦਾ ਹੱਲ ਪੇਸ਼ ਕਰਦੀ ਹੈ। ਇਸ ਦਾ ਸਰਬੱਤ ਦੇ ਭਲੇ ਦਾ ਸਿਧਾਂਤ ਅਹਿੰਸਾ ਤੇ ਅਮਨ ਦੇ ਸੱਭਿਆਚਾਰ ਦੀ ਸਥਾਪਤੀ ਵਿੱਚ ਸਹਾਇਕ ਹੈ। ਅਜੋਕੇ ਜੁੱਗ ਵਿਚ ਉਤਪੰਨ ਹੋਈਆਂ ਮਾਨਵੀ-ਹੋਂਦ ਦੀ ਸਲਾਮਤੀ ਸੰਬੰਧੀ, ਸਭਿਆਚਾਰਕ ਇਕਸੁਰਤਾ ਤੇ ਸਦਾਚਾਰਕ ਸੰਕਟ ਦੀਆਂ ਸਮੱਸਿਆ ਨੂੰ ਮਾਨਵਵਾਦੀ ਦ੍ਰਿਸ਼ਟੀਕੋਨ ਨਾਲ ਹੱਲ ਕਰਦੀ ਹੈ। ਗੁਰਮਤਿ ਦੇ ਫ਼ਲਸਫ਼ੇ ਨੇ ਬ੍ਰਾਹਮਣੀ ਮਤਿ, ਜੋਗ ਮਤਿ, ਸੂਫੀ ਮਤਿ ਤੇ ਭਗਤੀ ਮਤਿ ਆਦਿ ਧਾਰਮਿਕ ਲਹਿਰਾਂ ਨਾਲ ਵਿਚਾਰਧਾਰਕ ਸੰਘਰਸ਼ ਆਰੰਭਿਆ ਤੇ ਹਰੇਕ ਧਰਮ ਦੀ ਤਹਿ ਤੇ ਮੌਜੂਦ ਸੱਚ ਦਾ ਸਨਮਾਨ ਕੀਤਾ ਤੇ ਅਰਥੋਂ-ਹੀਣੇਂ ਧਾਰਮਿਕ ਕਰਮਕਾਂਡਾਂ ਦੀ ਨਿੰਦਾ ਕਰਦਿਆਂ ਹੋਇਆਂ ਹਰੇਕ ਧਰਮ-ਮਾਰਗ ਨੂੰ ਆਪਣੀ ਸੰਪੂਰਨਤਾ ਲਈ ਸੁਝਾਅ ਤੇ ਪ੍ਰੇਰਣਾਵਾਂ ਦਿੱਤੀਆਂ। ਇਸ ਤਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਹਰੇਕ ਧਰਮ-ਮਾਰਗ ਪ੍ਰਤਿ ਵਿਸ਼ੇਸ਼ ਆਦਰ ਤੇ ਸਹਿਨਸ਼ੀਲਤਾ ਦਿਖਾਕੇ ਇਕ ਨਵੇਂ ਧਾਰਮਕ ਤੇ ਵਿਸ਼ਵਵਿਆਪੀ ਸੱਭਿਆਚਾਰ ਦੀ ਉਸਾਰੀ ਲਈ ਵਿਸ਼ੇਸ਼ ਆਧਾਰ ਮੁਹੱਈਆ ਕੀਤਾ। ਸਮਾਜ ਦੀ ਨਵ-ਉਸਾਰੀ ਦੇ ਸੰਬੰਧ ਵਿਚ ਭਗਤੀ ਮਤਿ ਦੀ ਸਮਾਜਕ ਕਰਮਹੀਣਤਾ ਤੇ ਸੂਫ਼ੀਆਂ ਦੀ ਪਲਾਇਨ ਪ੍ਰਵਿਰਤੀ ਦਾ ਖੰਡਨ ਕੀਤਾ ਗਿਆ ਤੇ ਨਾਲ ਹੀ ਰਾਜਨੀਤਿਕ ਸੱਤਾ ਨੂੰ ਮਾਨਵਤਾ ਦੇ ਕਸ਼ਟਾਂ ਦਾ ਕਾਰਨ ਮੰਨਦਿਆਂ ਹੋਇਆਂ ਜ਼ਾਲਮ ਲਹੂ-ਪੀਣੇ ਰਾਜਿਆਂ ਦੇ ਮਾਨਵ-ਵਿਰੋਧੀ ਕਿਰਦਾਰ ਦੀ ਵਿਰੋਧਤਾ ਕੀਤੀ ਗਈ। ਇਸ ਤਰਾਂ ਗੁਰਮਤਿ ਦੇ ਫ਼ਲਸਫ਼ੇ ਨੇ ਉਹ ਵਿਸ਼ਾਲ ਬੁਨਿਆਦਾਂ ਦਿੱਤੀਆਂ ਜਿਨ੍ਹਾ ਦੇ ਆਧਾਰ ਤੇ ਇਕ ਸ਼ਕਤੀਸ਼ਾਲੀ ਕੌਮ, ਖ਼ਾਲਸਾ ਕੌਮ ਦੀ ਸਿਰਜਨਾ ਹੋਈ ਜਿਸਨੇ ਲਹੂ-ਭਿੱਜਾ ਇਤਿਹਾਸ ਸਿਰਜ ਕੇ, ਗੁਰਮਤਿ ਦੇ ਮਨੁੱਖੀ ਸੁਤੰਤਰਤਾ ਦੇ ਆਦਰਸ਼ ਨੂੰ ਸਾਕਾਰ ਕੀਤਾ ਤੇ ਪੰਜਾਬ ਦੇ ਸੱਭਿਆਚਾਰਕ ਤੇ ਰਾਜਨੀਤਿਕ ਦ੍ਰਿਸ਼ ਨੂੰ ਬਦਲਿਆ। ਸੰਸਾਰਕ ਤੇ ਰੂਹਾਨੀ ਆਦਰਸ਼ਾਂ ਦੇ ਸੰਤੁਲਿਤ ਵਿਕਾਸ ਤੇ ਮਨੁੱਖਤਾ ਲਈ ਸੰਪੂਰਨ ਜੀਵਨ-ਮਾਰਗ ਦੀ ਨਿਸ਼ਾਨਦੇਹੀ ਕਾਰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਦੁਨੀਆਂ ਦੇ ਅਧਿਆਤਮਿਕ ਸਾਹਿਤ ਵਿਚ ਵਿਲੱਖਣ ਗੌਰਵਮਈ ਸਥਾਨ ਬਣਿਆ ਰਹੇਗਾ ਤੇ ਇਹ ਅਗਿਆਨਤਾ ਵਿਚ ਭਟਕਦੀ ਮਨੁੱਖਤਾ ਨੂੰ ਗਿਆਨ ਦਾ ਸਦੀਵੀ ਸੋਮਾ ਬਣ ਕੇ, ਮਨੁੱਖੀ ਕਲਿਆਨ ਦਾ ਮਾਰਗ ਦਿਖਾਉਂਦਾ ਰਹੇਗਾ। ਇਸ ਵਿਚ ਮਿਲਦੇ ਰੂਹਾਨੀ ਸੰਕੇਤਾਂ ਦੀਆਂ ਨਿੱਤ ਨਵੀਆਂ ਵਿਆਖਿਆਵਾਂ ਸਾਹਮਣੇ ਆਉਂਦੀਆਂ ਰਹਿਣਗੀਆਂ ਜੋ ਵਿਅਕਤੀ ਨੂੰ ਅਨੇਕਤਾ ਵੱਲ ਵਿਕਾਸ ਕਰਨ ਲਈ ਪ੍ਰੇਰਦੀਆਂ ਰਹਿਣਗੀਆਂ ਤੇ ਮਨੁੱਖੀ ਹੋਂਦ ਦੇ ਕਈ ਵਿਸਤਾਰ ਤੇ ਪਸਾਰ ਸਾਹਮਣੇ ਆਉਂਦੇ ਰਹਿਣਗੇ।

## ਵੇਰਵੇ ਅਤੇ ਹਵਾਲੇ

1. ਪ੍ਰਭਾਤੀ ਕਬੀਰ/1350.
2. G.S. Sidhu M.A. Gurmukh Singh Sidhu, Sikh Religion and is lam pp 28-30.
3. (ੳ) For more details, see Dr. Harpal Singh Pannu, "Akal Journal of Sikhism, April-December, 2003, pp 46-48.
(ਅ) ਰਾਗ ਆਸਾ ਫਰੀਦ/488.
4. ਜੋ ਹਮਕੋ ਪ੍ਰਮੇਸ਼ਰ ਉਚਰ ਹੈ ॥ ਤੇ ਸਭ ਨਰਕ ਕੁੰਡ ਮੇ ਪਰਹੈ ॥
ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਣ ਆਇਓ ਜਗਤ ਤਮਾਸ਼ਾ ॥ (ਪਾਤਸ਼ਾਹੀ 10)
5. ਤਿਲੰਗ ਮਹਲਾ 1/722
6. ਦਰਸ਼ਨ ਸਿੰਘ (ਡਾ.) **ਸਿੱਖ ਧਰਮ ਵਿਚ ਗੁਰੂ ਦਾ ਸਥਾਨ**, ਖੋਜ ਦਰਪਨ (ਜਨਵਰੀ, 1974), ਪੰਨਾ 46
7. ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰ ਮਿਲਿਆ ਸੋਈ ਜਿਉ ।।
ਸੋਰਠਿ ਮਹਲਾ 1/599
8. ਆਸਾ ਮਹਲਾ 4/444.
9. ਇਸ ਦੇਹੀ ਕਉ ਸਿਮਰਹਿ ਦੇਵ, ਸੋ ਦੇਹੀ ਭਜੁ ਹਰਿ ਕੀ ਸੇਵ ॥ (ਭੈਰਉ ਕਬੀਰ/1159)
10. ਅਵਰਿ ਜੋਨਿ ਤੇਰੀ ਪਨਿਹਾਰੀ ॥ ਇਸ ਧਰਤੀ ਮਹਿ ਤੇਰੀ ਸਿਕਦਾਰੀ ॥
ਆਸਾ ਮਹਲਾ5/374
11. ਹਰਿਮੰਦਰ ਏਹੁ ਸਰੀਰੁ ਹੈ, ਗਿਆਨ ਰਤਨਿ ਪਰਗਟ ਹੋਇ ॥ (ਪ੍ਰਭਾਤੀ ਮਹਲਾ 3/1346)
12. Gustar Mensching, Structures & Patterns of Religion (Tran. by Hans P. Klmkeitar V. Srinivasa, p 323)
13. ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
(ਵਾਰ ਆਸਾ ਮਹਲਾ 2/463)
14. ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵਹਿ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥
(ਵਾਰ ਗੂਜਰੀ ਮਹਲਾ 5/522)
15. ਧਨਾਸਰੀ ਮਹਲਾ 5/683.
16. ਲਬੁ ਪਾਪੁ ਦੋਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦ ਪੁਛੀਐ, ਬਹਿ ਬਹਿ ਕਰਹਿ ਬੀਚਾਰੁ ॥ (ਸਲੋਕ ਮਹਲਾ 1/468)
16 ੳ. ਬਿਲਾਵਲ ਕਬੀਰ /857.
ਅ. ਰਾਮਕਲੀ ਮਹਲਾ 3/921.
17. Swami Sumir Malanda 'The Khalsa and its Spiritual Message' **Sikh Review,** July 2001, p 31.

18. Dr. Satish Kapur, Interpreting the Creation of Khalsa, Sikh Review, July 1999, p. 31.

19. ਜੀਵਨ ਮੁਕਤਿ ਜਿਸ ਰਿਦੈ ਭਗਵੰਤ ॥ (ਗਉੜੀ ਮਹਲਾ 5/294)

20. Devinder Singh Duggal, 'The Khalsa of Guru Gobinc Singh, The Sikh REview, May 1982, p. 53.

21 ੳ. ਸੋਈ ਚੰਦ ਚੜੇ ਸੇ ਤਾਰੇ, ਸੋਈ ਦਿਨੀਅਰ ਤਪਤ ਰਹੇ ॥ (ਰਾਮਕਲੀ ਮਹਲਾ 1/902)
ਕਲਿਜੁਗ ਰਥ ਅਗਨਿ ਕਾ ਕੂੜ ਅਗੇ ਰਥਵਾਹੁ ॥ (ਆਸਾ ਕੀ ਵਾਰ, ਮਹਲਾ 1/470)

ਅ. For more details see, Dr. Harpal Singh Pannu, op. cit. p. 48.

22. G.S. Sidhu, M.A. Gurmukh Singh, op. cit, p. 65.

23. ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥
(ਗਉੜੀ, ਸੁਖਮਨੀ, ਮਹਲਾ 5/266)

24 ੳ. ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ, ਜਨ ਕਹਾ ਕਰਹਿ ਬੇਚਾਰੇ ॥
(ਬਿਲਾਵਲ ਬੀਰ/857)

ਅ. ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ ॥ (ਸਲੋਕ ਮਹਲਾ 5, 518)

25. GS Sidhu M.A, Gurmukh Singh, op, cit, p-66-67.

26. ਰਾਗ ਸ੍ਰਿਰੀ ਰਾਗ ਮਹਲਾ 1/ 61.

27. ਰਾਗ ਪ੍ਰਭਾਤੀ ਮਹਲਾ 1/1344.

28. ਰਾਗ ਸੋਰਠਿ ਮਹਲਾ 5/624.

29. ਪਾਪੁ ਬੁਰਾ ਪਾਪੀ ਕਉ ਪਿਆਰਾ ॥ (ਰਾਮਕਲੀ ਦਖਣੀ ਮਹਲਾ 1/935)

30. ਸੋ ਡਰੇ ਜਿ ਪਾਪ ਕਮਾਵਦਾ, ਧਰਮੀ ਵਿਗਸੇਤ ॥ (ਵਾਰ ਸਿਰੀ ਰਾਮ ਮਹਲਾ 4/84)

31. ਰਾਗ ਬਿਹਾਗੜਾ ਮਹਲਾ 5/546

32. ਕਾਮਣਿ ਲੋੜੈ ਸੋਇਨਾ ਰੁਪਾ ਮਿਤ੍ਰ ਲੋੜੇਨਿ ਸੁ ਖਾਧਾਤਾ ॥
ਨਾਨਕ ਪਾਪ ਕਰੇ ਤਿਨ੍ਹ ਕਾਰਣਿ ਜਾਸੀ ਜਮ ਪੁਰਿਬਾਧਾਤਾ ॥ (ਗਉੜੀ ਚੇਤੀ ਮਹਲਾ 1/155)

33. ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥
(ਰਾਮਕਲੀ ਦਖਣੀ ਮਹਲਾ 1/935)

34. ਸ਼ਬਦ ਗੁਰੂ ਸੁਰਤਿ ਧੁਨਿ ਚੇਲਾ ॥ (ਰਾਮਕਲੀ ਮਹਲਾ 1/942-43)

35. For more details, see GS Sidhu M.A, Gurmukh Singh, op at p-29.

36. ਏਹੁ ਮਨੁ ਮਾਇਆ ਮੋਹਿਆ ਅਉਧੂ, ਨਿਕਸੈ ਸਬਦਿ ਵੀਚਾਰੀ ॥
(ਰਾਮਕਲੀ ਮਹਲਾ 1/908)

37. ਜਿਸ ਨੋ ਬਖਸੇ ਸਿਫਤਿ ਸਾਲਾਹ, ਨਾਨਕ ਪਾਤਿਸਾਹੀ ਪਾਤਿਸਾਹੁ ॥ (ਜਪੁਜੀ)

38. ਪ੍ਰੋ. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਪੰਨਾ 277-278

39. ਸਲੋਕ ਮਹਲਾ 1/1243.

40. ਪ੍ਰੋ. ਹਰਿੰਦਰ ਸਿੰਘ ਮਹਿਬੂਬ, ਉਹੀ ਰਚਨਾਂ, ਪੰਨਾ 290-91
41. ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥

..........................................................................................

ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥ (ਆਸਾ ਮਹਲਾ5/391)

42. ਰਾਗ ਆਸਾ ਮਹਲਾ 5/12
43. ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥ (ਵਾਰ ਆਸਾ ਮਹਲਾ 2/466)
44. C.G. Gung, Psychology & Religion, 108.
45. ਕਈ ਜਨਮ ਭਏ ਕੀਟ ਪਤੰਗਾ...... ਚਿਰੰਕਾਲ ਇਹ ਦੇਹ ਸੰਜਰੀਆ ॥ (ਗਉੜੀ ਮਹਲਾ 5/176)
46. ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥ (ਵਾਰ ਸੋਰਠਿ ਮਹਲਾ 4/651)
47. ਭੀਤਰਿ ਅਗਨਿ ਬਨਾਸਪਤਿ ਮਉਲੀ ॥ (ਬਸੰਤ ਮਹਲਾ 1/1177)
48. ਕਾਮਿ ਕਰੋਧਿ ਨਗਰੁ ਬਹੁ ਭਰਿਆ..... .. (ਗਉੜੀ ਮਹਲਾ 4/13)
49. ਹਰਿਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ। (ਪ੍ਰਭਾਤੀ ਮਹਲਾ 3/346)
50. ਕਾਮੁ ਕ੍ਰੋਧੁ ਦੋਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ ॥ (ਬਸੰਤ ਹਿੰਡੋਲ ਮਹਲਾ 1/111)
51. ਵਾਰ ਆਸਾ ਮਹਲਾ 1/462
52 ੳ. ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟ ॥ (ਸ਼ੇਖ ਫਰੀਦ, ਸਲੋਕ ਨੰ. 23)
ਅ. ਡਾ. ਕੁਲਜੀਤ ਸ਼ੈਲੀ, **ਮਧਕਾਲੀ ਸਾਹਿਤ ਸੰਵੇਦਨਾ**, ਪੰਨਾ 8.
53. ਗਉੜੀ ਮਹਲਾ 1/154
54. ਧਨਾਸਰੀ ਮਹਲਾ 5/687
55. ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕੁ ਛਾਉ ॥ (ਸਿਰੀ ਰਾਗ ਮਹਲਾ 1/83)
56. ਜੇ. ਐਸ. ਗਰੇਵਾਲ "ਮੁਢਲੇ ਸਿਖ ਇਤਿਹਾਸ ਵਿਚ ਕਾਰਜਸ਼ੀਲ ਸਿਧਾਂਤ", **ਖਾਲਸਾ ਇਤਿਹਾਸ ਤੇ ਵਿਚਾਰਧਾਰਾ**, ਪੰਨਾ 24.
57. ਸੂਹੀ ਮਹਲਾ 5/747.
58. ਫਰੀਦਾ ਬਾਰਿ ਪਰਾਇਐ ਬੈਸਣਾ........... (ਸਲੋਕ ਫਰੀਦ/1380)
59. ਰਾਜੇ ਸਹੀ ਮਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥ (ਮਲਾਰ ਕੀ ਵਾਰ ਮਹਲਾ 1/1285)
60. ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ (ਵਾਰ ਮਾਝ ਮਹਲਾ 1/142)
61. ਸੂਹੀ ਮਹਲਾ 1/767
62. ਸਲੋਕ ਵਾਰਾਂ ਤੇ ਵਧੀਕ/1410

63. ਦੇਵ ਗੰਧਾਰੀ ਮਹਲਾ 4/527
64. ਬਿਹਾਗੜਾ ਮਹਲਾ 5/541
65. ਰਾਗ ਮਾਰੂ ਬਾਣੀ ਰਵਿਦਾਸ ਜੀਉ ਕੀ/1106
66. ਸਲੋਕ ਮਹਲਾ 1/951
67. ਰਾਗ ਗਉੜੀ ਮਹਲਾ 5/186
68. ਜੈਤਸਰੀ ਮਹਲਾ 4/698
69. ਸਲੋਕ ਕਬੀਰ/1365
70. ਸਤਿ ਸੁਹਾਣੁ, ਸਦਾ ਮਨਿ ਚਾਉ ॥ (ਜਪੁ, ਪਉੜੀ 21)
71. ਜਤੁ ਪਾਹਾਰਾ ਧੀਰਜੁ ਸੁਨਿਆਰੁ ॥ (ਜਪੁ, ਪਉੜੀ 38)
72. ਪੂਰਾ ਨਿਆਉ ਕਰੇ ਕਰਤਾਰੁ ॥ (ਗਉੜੀ ਮਹਲਾ 5/199)
73. ਜਾਕੈ ਰਿਦੈ ਬਿਸ੍ਵਾਸ ਪ੍ਰਭੁ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥ (ਗਉੜੀ ਸੁਖਮਨੀ ਮਹਲਾ 5/285)
74. ਇਹੁਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥
(ਵਾਰ ਰਾਮਕਲੀ ਮਹਲਾ 3/947)
75. ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ ਆਸਾ ਲਗਿ ਜੀਵ੍ਤੇ ਜੀਉ ।।
(ਸਿਰੀ ਰਾਗ ਮਹਲਾ 5/80)
76. ਇਕਨਾ ਨਾਦੁ ਨ ਬੇਦੁ ਨ ਗੀਅ ਰਸੁ, ਰਸੁ ਕਸੁ ਨ ਜਾਣੰਤਿ ॥........।
(ਸਲੋਕ ਵਾਰਾਂ ਤੇ ਵਧੀਕ, ਮਹਲਾ 1/141)
77. ਸਿਰੀ ਰਾਗ ਮਹਲਾ 3/26
78. ਬੇਗਮਪੁਰਾ ਸਹਰ ਕੋ ਨਾਉ। ਦੂਖੁ ਅੰਦੋਹੁ ਨਹੀਂ ਤਿਹਿ ਠਾਉ।
(ਰਾਗ ਗਉੜੀ ਬਾਣੀ ਰਵਿਦਾਸ ਜੀਉ ਕੀ/345)
79. ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ (ਸਿਰੀ ਰਾਗ ਮਹਲਾ 5/74)
80ੳ. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ....। (ਸਲੋਕ ਮਹਲਾ 1/468)
ਅ. ਤਖਤ ਬਹੈ ਤਖਤੈ ਕੀ ਲਾਇਕ। ਪੰਚ ਸਮਾਏ ਗੁਰਮਤ ਪਾਇਕ
(ਮਾਰੂ ਰਾਗ ਮਹਲਾ 1/1039)
81. ਧਨਾਸਰੀ, ਪੀਪਾ/695
82. ਸਲੋਕ ਨੰਬਰ 117, ਬਾਬਾ ਫਰੀਦ ਜੀ
83. ਰਾਮਕਲੀ ਮਹਲਾ 1, 878
84. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। (ਵਾਰ ਮਾਝ ਮਹਲਾ 1/141)
85. ਸਚਹੁ ਓਰੈ ਸਭ ਕੋ, ਉਪਰਿ ਸਚੁ ਆਚਾਰੁ (ਸਿਰੀ ਰਾਗ ਮਹਲਾ 1/62)
86. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ। (ਵਾਰ ਆਸਾ ਮਹਲਾ 1/462)

87. ਜਿਸ ਤੇ ਉਪਜੇ ਤਿਸ ਹੀ ਜੈਸੇ। (ਰਾਗ ਰਾਮਕਲੀ ਮਹਲਾ 1/943)

88. ਖੋਜੀ ਉਪਜੇ ਬਾਦੀ ਬਿਨਸੈ। (ਮਲਾਰ ਮਹਲਾ 1/1255)

89. ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ। ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥
(ਜਪੁਜੀ, ਪਉੜੀ 36)

90. ਮਾਰੂ ਵਾਰ ਡਖਣੇ (ਮਹਲਾ 5/1096)

91. ਹਰਿਮੰਦਰੁ ਏਹੁ ਸਰੀਰ ਹੈ, ਗਿਆਨਿ ਰਤਨਿ ਪਰਗਟੁ ਹੋਇ॥
(ਪ੍ਰਭਾਤੀ ਮਹਲਾ 3/1346)

92. ਵਾਰ ਮਾਝ ਮਹਲਾ 1/142.

93. ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਮਾਝ ਮਹਲਾ 5/97)

94. ਨਰਕ ਘੋਰ ਬਹੁ ਦੁਖ ਘਣੇ, ਅਕਿਰਤਘਣਾ ਕਾ ਥਾਨ॥ (ਵਾਰ ਗਉੜੀ/315)

95. ਨਰਕ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥ (ਸਲੋਕ ਕਬੀਰ/1369)

96. ਕਵਨੁ ਨਰਕ ਕਵਨੁ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ॥ ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪ੍ਰਸਾਦੇ॥ (ਰਾਮਕਲੀ ਕਬੀਰ/969)

97. ਹੋਰ ਵਿਸਥਾਰ ਲਈ ਦੇਖੋ, ਡਾ. ਇੰਦਰਜੀਤ ਸਿੰਘ ਵਾਸੂ, **ਜਬ ਲਗ ਖਾਲਸਾ ਰਹੇ ਨਿਆਰਾ**, ਪੰਨਾ 26-30

98. ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ॥ (ਸੋਰਠਿ ਮਹਲਾ 5/641)

99. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 13

100. ਸਲੋਕ ਮਹਲਾ 1/149

101. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 45

102. Dr. Attar Singh, Alienation as a Poetic Principle in Guru Nanak's Numinous Poetry, **Guru Nanak To-day** (Ed. S.S. Sekhon), p 76.

103. ਡਾ. ਸੁਰਜੀਤ ਹਾਂਸ, **ਪਰੰਪਰਾ ਅਤੇ ਪ੍ਰਗਤੀਵਾਦ**, ਬਾਣੀ ਦਾ ਅਜੋਕੀ ਕਵਿਤਾ ਲਈ ਮਹੱਤਵ, ਪੰਨਾ 54

104. ਸਿਰੀ ਰਾਗ ਮਹਲਾ 1/24

105. ਧਨਾਸਰੀ ਮਹਲਾ 1/662

106. Cuninngham, **A History of the Sikhs,** pp 39-40.

107. ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰਪਰਸਾਦੀ ਏਕੋ ਜਾਣੈ॥
ਕਾਜੀ ਸੋ ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ॥ ਆਪਿ ਤਰੈ ਸਗਲੇ ਕੁਲ ਤਾਰੈ...........॥
(ਧਨਾਸਰੀ ਮਹਲਾ 1/662)

108. ਵਾਰ ਮਾਝ ਮਹਲਾ 1/140

109. ਬਸੰਤ ਮਹਲਾ 1/1188

110. ਗਉੜੀ ਮਹਲਾ 5/266

111. ਸਿਰੀ ਰਾਗ ਮਹਲਾ 1/62

112. ਜਪ,1/1

113. ਡਾ. ਅਤਰ ਸਿੰਘ, **ਸਮਦਰਸ਼ਨ**, ਪੰਨਾ 113

114. ਸਲੋਕ ਮਹਲਾ 3/ਪੰਨਾ 853

115. ਮਾਰੂ ਮਹਲਾ 1/1035

116. ਪ੍ਰੋ: ਤਰਲੋਚਨ ਸਿੰਘ, **ਗੁਰਬਾਣੀ ਅਤੇ ਵਿਗਿਆਨ**, ਪੰਨਾ 42

117. ਬਿਲਾਵਲ ਮਹਲਾ 1/839

118. ਜਪੁ, ਪਉੜੀ 35

120. ਜਪੁ, ਪਉੜੀ 22.

121. ਧਨਾਸਰੀ ਮਹਲਾ 1/663

122. ਵਾਰ ਆਸਾ ਮਹਲਾ 1/464.

123. ਵਾਰਸਾਰੰਗ ਮਹਲਾ 1/1245-46.

124. ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੇ ਏਕੋ ਹੋਵੈ ॥
ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥
(ਰਾਮਕਲੀ ਮਹਲਾ 1/943)

125. ਹਉਮੈ ਅੰਦਰਿ ਖੜਕੁ ਹੈ, ਖੜਕਿ ਵਿਹਾਇ ॥ (ਵਾਰ ਵਡਹੰਸ ਮਹਲਾ 4/592)

126. ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ। (ਸਲੋਕ ਮਹਲਾ 5/1251)

127. ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
(ਧਨਾਸਰੀ ਮਹਲਾ 1/661)

128. ਜਪੁ, ਪਉੜੀ 29.

129. 'ਸਾਡਾ ਵਿਰਸਾ ਸਾਡਾ ਗੌਰਵ' ਅਕਤੂਬਰ 2000, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ, ਟਾਈਟਲ ਦੇ ਪਿਛਲੇ ਪੰਨੇ ਅਨੁਸਾਰ।

130. ਸਲੋਕ ਕਬੀਰ/1365

131. ਗਉੜੀ ਮਹਲਾ 1/152

132. ਮਾਰੂ, ਕਬੀਰ/1105

133. ਸੋਰਠਿ ਮਹਲਾ 5/611

134. ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ।
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ। (ਸਲੋਕ ਫਰੀਦ/1384)

135. ਵਾਰ ਸਿਰੀ ਰਾਗ ਮਹਲਾ 4/90

136. ਜਪੁ, ਪਉੜੀ 28

137. ਆਸਾ ਮਹਲਾ 5/403

138. ਭੈਰਉ, ਨਾਮਦੇਵ /1163

139. ਵਾਰ ਬਿਹਾਗੜਾ ਮਹਲਾ 3/554

140. ੳ. Saran Singh, The Sikh Renaissance, A Time for Paradigm Shift **The Sikh Review,** April 2000, p 8.

ਅ. ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ............॥

(ਵਾਰ ਸੂਹੀ ਮਹਲਾ 3/789)

141. ਵਿਸਤਾਰ ਲਈ ਦੇਖੋ ਸ਼ਬਦ-ਕੋਈ ਬੋਲੈ ਰਾਮ ਰਾਮ, ਕੋਊ ਖੁਦਾਇ

(ਰਾਮਕਲੀ ਮਹਲਾ 5/885)

142. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਵਾਰ ਮਾਝ ਮਹਲਾ 1/142)

143. ਧਨਾਸਰੀ ਮਹਲਾ 5/671

144. ਮਾਰੂ ਮਹਲਾ 1/1039

145. ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲਿ ਵਸਿ ਤਾ ਕੈ, ਜਾਕਾ ਸਤਿਗੁਰ ਪੂਰਾ॥੧॥

(ਧਨਾਸਰੀ ਮਹਲਾ 5/680)

146. ਪ੍ਰਿੰ. ਸੁਰਜੀਤ ਸਿੰਘ ਭਾਟੀਆ। ਕਾਜ਼ੀ ਨੂਰ ਮੁਹੰਮਦ ਦੀਆਂ ਨਜ਼ਰਾਂ ਵਿਚ ਖ਼ਾਲਸਾ" ਸੁ ਅੰਮ੍ਰਿਤ ਗੁਰ ਤੇ ਪਾਇਆ (ਪ੍ਰਿੰ. ਸੁਰਜੀਤ ਸਿੰਘ ਭਾਟੀਆ ਤੇ ਪ੍ਰੋ. ਬਲਵਿੰਦਰ ਪਾਲ ਸਿੰਘ (ਸੰਪਾ.) ਪੰਨਾ 16-166

# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

1. **ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ**

ਹਰ ਸਾਲ ਸਿੱਖ ਗੁਰੂ ਸਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

2. **ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ**

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਵਧਾਊ ਇਨਾਮ ਦਿੱਤੇ ਜਾਂਦੇ ਹਨ।

3. **ਮਦਰ ਆਫ ਖਾਲਸਾ ਯਾਦਗਾਰੀ ਟਰੱਸਟ**

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਜੇ ਕੋਈ ਹੋਰ ਸੰਸਥਾ ਆਯੋਜਿਤ ਕਰਦੀ ਹੈ ਤਾਂ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

4. **ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ**

ਇਨਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿਤੀ ਜਾਂਦੀ ਹੈ। ਇਨਾਂ ਦਾ ਆਯੋਜਨ ਵੀ ਜਿਸ ਕਿਸੇ ਸੰਸਥਾ ਵਲੋਂ ਕੀਤਾ ਜਾਂਦਾ ਹੋਵੇ, ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

5. **ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ**

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਕੋਈ ਗੁਰਮਤਿ ਪ੍ਰਚਾਰ ਸੰਸਥਾ ਦੁਆਰਾ ਵੱਖ ਵੱਖ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਣ ਕਰਵਾਏ ਜਾਂਦੇ ਹਨ।

6. **ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 462 | ਗੁਰਮਤਿ ਵਿੱਚ ਤਖ਼ਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਭਗਤ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼- ਮਨੁੱਖ, ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ ਜੀ | 6.00 |
| 478 | ਸਿੱਖ ਸਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485, 486 | ਸਿਖੀ ਸਿਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅਤਰ ਸਿੰਘ | 6.00 |
| 488 | ਦਸਮ ਗ੍ਰੰਥ - ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 8.00 |
| 500 | ਸਿੱਖ- ਵਿਦਿਅਕ ਸੰਸਥਾਵਾਂ ਤੇ ਸਿੱਖ ਇਤਿਹਾਸ | 6.00 |
| 501 | 'ਚੜ੍ਹਦੀਕਲਾ' ਦਾ ਸੰਖੇਪ ਇਤਿਹਾਸ | 10.00 |
| 502 | '੧ੳ' ਦਾ ਸਿਧਾਂਤ ਦੇ ਭੂਗੋਲ | 10.00 |
| 503, 504 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 505, 506 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 507, 508 | ਅਜੋਕੇ ਯੁੱਗ ਵਿੱਚ ਖਾਲਸੇ ਦੀ ਪ੍ਰਾਸੰਗਿਕਤਾ | 12.00 |
| 509 | Creation of the Khalsa | 15.00 |
| 511 | ਦਸਵੰਧ ਪ੍ਰੰਪਰਾ | 12.00 |
| 512 | ਅਨੁਭਉ ਪ੍ਰਕਾਸ਼ | 12.00 |
| 513 | Maharaja Ranjit Singh his Image and In Balance at Home and Abroad | 12.00 |
| 514 | ਜਪਹੁਤਾ ਏਕੋ ਨਾਮਾ | 15.00 |
| 515, 516 | ਬਾਬਾ ਫਰੀਦ ਜੀ (ਡਾ. ਇੰਦਰਜੀਤ ਸਿੰਘ ਵਾਸੂ) | 15.00 |
| 517, 518 | ਬਾਬਾ ਫਰੀਦ ਜੀ (ਸ. ਗੁਰਬਖਸ਼ ਸਿੰਘ ਪਿਆਸਾ) | 15.00 |
| 519 | 21ਵੀਂ ਸਦੀ ਵਿੱਚ ਸਿੱਖ | 12.00 |
| 520-21-22 | ਪਾਕਿਸਤਾਨ ਵਿੱਚ ਗੁਰਦਵਾਰਿਆ ਦੀ ਯਾਤਰਾ | 25.00 |
| 523 | ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜਨੀਤਿਕ ਵਿਚਾਰ | 12.00 |
| 524 | ਭਗਤ ਤ੍ਰਿਲਚਨ ਜੀ | 12.00 |
| 525 | ਸਿੱਖਾਂ ਵਿਚ ਮੀਰੀ-ਪੀਰੀ ਦੀ ਧਾਰਨਾ | 12.00 |